ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ

# ਪੁਰਾਤਨਿ

# ਬੀੜਾਂ ਤੇ ਵਿਚਾਰ

## ਭਾਗ ੨

—ਲੇਖਿਕ—

ਸ੍ਰੀ ੧੦੮ ਸ੍ਵਾਮੀ-ਹਰਿਨਾਮ ਦਾਸ-ਉਦਾਸੀਨ ਵੈਦਰਾ

-ਪ੍ਰਕਾਸ਼ਕ-

ਰਾਮੇਸ਼ ਚੰਦ੍ਰ-ਸੂਰੀ

ਰਾਂਤੇਸ਼ ਆਯੁਰਵੈਦਿਕ ਫਾਰਮੇਸੀ

ਕਪੂਰਥਲਾ (ਪੰਜਾਬ)





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ

# ਪੁਰਾਤਨਿ ਬੀੜਾਂ ਤੇ ਵਿਚਾਰ

## ਭਾਗ ੨

—ਲੇਖਿਕ—

ਸ੍ਰੀ ੧੦੮ ਸ੍ਵਾਮੀ-ਹਰਿਨਾਮ ਦਾਸ-ਉਦਾਸੀਨ ਵੈਦਜ

ਸੰਪਾਦਕ—ਸ੍ਰੀ ਸਰਬਲੋਹ ਗ੍ਰੰਥ, ਸ੍ਰੀ ਮੁਖਵਾਕਯ ਪਾ: ੧੦

ਅਤੇ

ਟੀਕਾਕਾਰ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਆਦਿਕ ਕਈ ਪੁਸਤਕਾਂ

-ਪ੍ਰਕਾਸ਼ਕ-

ਰਾਮੇਸ਼ ਚੰਦ੍ਰ-ਸੂਰੀ

ਕਾਂਤੇਸ਼ ਆਯੁਰਵੈਦਿਕ ਫਾਰਮੇਸੀ

ਕਪੂਰਥਲਾ (ਪੰਜਾਬ)

ਪਹਿਲੀ ਐਡੀਸ਼ਨ ੫੦੦ ਕਾਪੀ

ਕੀਮਤ ੫-੦੦



# ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦ੍ਰਾਯ ਨਮ

ਓਸ ਪਰਮੇਸ਼ੁਰ ਦੀ ਨਾਮਾਵਲੀ ਨਾਲ ਸੰਬੰਧਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਹੈ। ਸੰਸਾਰ ਦੇ ਮਹਾਨ ਭਾਗ ਵਿੱਚ ਇਸ ਦੀ ਪੂਜਾ ਕੀਤੀ ਜਾਂਦੀ ਹੈ। ਪਰਮੇਸ਼ੁਰ ਦਾ ਕੋਈ ਰੰਗ. ਰੂਪ. ਰੇਖ. ਭੇਖ. ਚਕ੍ਰ, ਚਿਨ੍ਹ ਨਹੀਂ ਹੈ। ਬ੍ਰਹਮ ਨੂੰ ਮੰਨਣ ਵਾਲਿਆਂ ਨੇ, ਬ੍ਰਹਮ ਸਿਮਰਣ, ਲਿਖਣ, ਪੜ੍ਹਨ ਹੀ ਬ੍ਰਹਮ ਪੂਜਾ ਸ੍ਵੀਕਾਰ ਕੀਤੀ ਹੋਈ ਹੈ, ਏਸ ਕ੍ਰਿਯਾ ਨਾਲ ਇਹ ਬਾਣੀ ਪੂਜਣ ਯੋਗਯ ਹੈ।

ਰਚਨਾਂ ਨੂੰ ਵਿਚਾਰਦਿਆਂ ਸੰਗੀਤ, ਪਿੰਗਲ, ਪ੍ਰਸਤਾਰ, ਕਾਵਯ ਅਤੇ ਨਯਾਯ ਆਦਿ ਦਾ ਸਹਾਰਾ ਲੈਣਾ ਅਤਿ ਆਵਸ਼ਯਕ ਹੈ। ਜਿਸ ਵੀ ਹਸਤੀ ਨੇ ਕੋਈ ਰਚਨਾ ਰਚੀ ਹੈ, ਉਹ ਏਨਾ ਤੋਂ ਬਿਨਾ ਨਹੀਂ ਰਚੀ। ਪਿੰਗਲ, ਸੰਗੀਤਾਨੁਸਾਰ ਕਾਵਯ ਰਚਨਾ ਹੀ ਬਾਣੀ ਦਾ ਲੱਛਣ। ਪਰਾ ਪਸਯੰਤੀ. ਮਧਯਮਾ. ਵੈਖਰੀ ਉੱਚਾਰਣ ਭੇਦ ਹਨ। ਰਚਨਾਂ ਦਾ ਲੱਛਣ ਉਪਰੋਕਤ ਹੀ ਹੈ। ਜਿਸ ਥਾਂ 'ਚੋਂ ਇਹ ਕ੍ਰਮ ਭੰਗ ਹੋਇਆ ਹੋਵੇ। ਉਥੇ ਸ਼ੰਕਾ ਹੋਣੀ ਬਹੁਤ ਜ਼ਰੂਰੀ ਹੈ। ਏਸ ਸੰਚਯ ਵਿਚ ਕਈ ਮਹਾਂ ਪੁਰਸ਼ਾਂ ਦੀ ਰਚਨਾ ਇਕੱਠੀ ਕੀਤੀ ਹੋਈ ਹੈ।

ਕਈਆਂ ਨੇ ਏਸ ਨੂੰ ਇਕਤ੍ਰਿਤ ਕੀਤਾ ਹੈ। ਕਈਆਂ ਨੇ ਲਿਖਿਆ ਹੈ। ਏਸ ਵਾਸਤੇ ਫਰਕ ਪੈ ਜਾਣੇ ਵੀ ਅਤਿ ਆਵਸ਼ਜਕ ਹਨ। ਪ੍ਰੈਸ ਵਿਚ ਬਾਣੀ ਦਾ ਆ ਜਾਣਾ ਅਤਿ ਉੱਤਮ ਹੈ, ਪਰ ਅਸ਼ੁੱਧ ਛਪਣਾ ਬਹੁਤ ਬੁਰਾ ਹੈ। ਜਿਹੜੇ ਬੰਦੇ ਸੰਪ੍ਰਦਾਯ, ਸੌ ਸਾਖੀ ਅਤੇ ਗੁਰੁ ਪ੍ਰਤਾਪ ਸੂਰਯ ਆਦਿਕ ਗ੍ਰੰਥ ਅਤੇ ਗੁਰਬਾਣੀ ਅਰਥਾਂ ਸਹਿਤ ਪੜ੍ਹ ਚੁਕੇ ਨੇ ਉਹਨਾਂ ਨੂੰ ਪਤਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ 'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥ (ਓਅੰਕਾਰ)' ਵਿੱਚ ਇੱਕ ਲਾਂ ਦਾ ਫ਼ਰਕ ਸੁਣ ਕੇ ਬਰਦਾਸ਼ਤ ਨਹੀਂ ਕੀਤਾ ਅਤੇ ਸਿੱਖ ਨੂੰ ਚਪੇੜਾਂ ਮਰਵਾਈਆਂ ਤਾਂ ਕਿ ਲੋਕ ਸ਼ੁੱਧ ਉੱਚਾਰਣ ਵਾਲੇ ਵਿਦ੍ਵਾਨ ਬਣਨ। ਪਰ ਅਸ਼ੁੱਧ ਲਿਖਣ ਅਤੇ ਛਾਪਣ ਵਾਲਿਆਂ ਨੂੰ ਕੀ ਸਜ਼ਾ ਦਿਤੀ ਜਾਵੇ ? ਅਸ਼ੁੱਧ ਬਾਣੀ ਦੀ ਪੁਸ਼ਟੀ ਕਰਨ ਵਾਲਿਆਂ ਨੂੰ ਕੀ ਕੀਤਾ ਜਾਵੇ ? ਇਹ ਨਿਰਣਯ ਉਹ ਸੰਸਾਰੀਆਂ ਦੇ ਹੀ ਨਯਾਯ ਤੇ ਛੱਡ ਗਏ ਨੇ। ਅਸਾਂ ਸ਼ੁੱਧ ਬਾਣੀ ਨੂੰ ਲਭਣਾ, ਪ੍ਰਚਾਰਨਾ ਅਤੇ ਪ੍ਰਸਾਰਨਾ ਹੈ। ਸਾਡਾ ਉਦੇਸ਼ ਏਸ ਤੋਂ ਅੱਗੇ ਕੋਈ ਨਹੀਂ।

ਸ਼ੁੱਧੀ ਅਸ਼ੁੱਧੀ ਦਾ ਧ੍ਰਾ ਵਿਦਯਾ ਤੇ ਨਿਰਭਰ ਹੈ। ਜੋਹਦੇ ਵਿੱਚ ਜਿੰਨੀ ਉੱਚੀ ਵਿਦਯਾ, ਪਿੰਗਲ, ਸੰਗੀਤ, ਕਾਵਯ ਅਤੇ ਹੋਰ ਗ੍ਰੰਥਾਂ ਦੀ ਹੋਵੇ ਓਨ੍ਹਾਂ ਹੀ ਉਹ ਵਿਦ੍ਵਾਨ ਸ਼ੁੱਧੀ ਅਸ਼ੁੱਧੀ ਦੀ ਸਮਝ ਰਖ ਸਕਦਾ ਹੈ। ਮੈਨੂੰ ਕਈਆਂ ਬੀੜਾਂ 'ਚੋਂ ਐਹੋ ਜਹੀਆਂ ਤੁਕਾਂ ਮਿਲੀਆਂ ਨੇ, ਜੋ ਜ਼ਯਾਦਾ ਸ਼ੁੱਧ ਜਚੀਆਂ ਨੇ ਜਿਵੇਂ ਕਿ ਪ੍ਰੈਸ ਦੀ ਬੀੜ ਦੇ ਸਫੇ ੩੩੭ ਉਤੇ ਸ੍ਰੀ ਕਬੀਰ ਜੀ ਦਾ ਸ਼ਬਦ ਨੰ. ੧॥੧੧॥੬੨ ਵਿੱਚ ਇੱਕ ਤੁਕ ਹੋਰ ਇਓਂ ਹੈ। 'ਜੀਅਰਾ ਹਰਿ ਕੇ ਗੁਨਾ ਗਾਉ ॥' ਛਾਡਿ ਮਾਇਆ ਕੇ ਧੰਧ ਸੁਆਉ ॥ ੧ । ਰਹਾਉ ॥'' ਪ੍ਰੈਸ ਦੀ ਬੀੜ ਦੇ ਸਫੇ ੬੯੧ ਉਤੇ ਸ੍ਰੀ ਕਬੀਰ ਜੀ ਦੇ ਪਹਿਲੇ ਸ਼ਬਦ ਵਿੱਚ "ਨਿਰਗੁਣ ਰਾਮ ਜਪਹੁ ਮੇਰੀ ਮਾਈ"॥ ਸੰਤ ਸੰਗਤਿ ਰਾਮ ਰਿਦੈ ਬਸਾਈ ॥ (ਐਕਸੈਸ਼ਨ ਨੰ. ੬੨੮੧ ਸਿਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ) ਪ੍ਰੈਸ ਦੀ ਬੀੜ ਦੇ ਸਫੇ ੧੪੧੧ ਉੱਪਰ ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥ "ਨਾਨਕ ਨਦਰਿ ਪਛਾਣੀਐ,

ਗੁਰ ਕੈ ਸਬਦ ਵੀਚਾਰ" ॥ (ਪੰਨਾ ੬੭੦ ਬੀੜ ਭਾਈ ਕੀ ਡਰੋਲੀ, ਇਤ-ਹਾਸਿਕ) ਭੈਰਉ ॥ ਪਉੜੀ ਤਿਸਰੀ ਸਾਂਝਿ ॥ ਤੇ ਨਰ ਗਨੀਅਹਿ ਪਸੂਅਨ ਮਾਝਿ ॥ ੧ ॥ ਪਰਧਨ ਪਰਦਾਰਾਂ ਪਰਹਰੀ ॥ (ਪੰਨਾ ੮੯੯ ਬੀੜ ਸ੍ਰੀ ਅਕਾਲ ਬੁੰਗਾ ਅੰਮ੍ਰਿਤਸਰ ਨੰ. ੨੧।) ਸਾਰੀਆਂ ਬੀੜਾਂ ਤੋਂ ਵਧੀਕ ਭੇਦ ਸ੍ਰੀ ਅਕਾਲ ਬੁੰਗੇ ਅੰਮ੍ਰਿਤਸਰ ਜੀ ਦੀ ਨੰ. ੨੧ ਵਾਲੀ ਬੀੜ ਵਿੱਚ ਹੀ ਨੇ, ਅਜੇ ਏਸ ਬੀੜ ਦਾ ਮੁਕੰਮਲ ਪਾਠ ਪ੍ਰੈਸ ਦੀ ਬੀੜ ਨਾਲ ਮਿਲਾ ਕੇ ਮੈਂ ਨਹੀ ਕਰ ਸਕਿਆ। ਜੋ ਮੈਨੂੰ ਭੇਦ ਪ੍ਰਾਪਤ ਹੋ ਸਕੇ ਨੇ ਉਹ ਏਸੇ ਪੁਸਤਕ ਦੀ ਬੀੜ ਨੰ. ੬੩ ਵਿੱਚ ਲਿਖੇ ਹੋਏ ਨੇ।

ਸ੍ਰੀ ਜਪੁਜੀ ਦਾ ਪਾਠ ਸ਼ੁੱਧ ਨਹੀਂ ਪ੍ਰਾਪਤ ਹੋ ਸਕਿਆ। ਜੀਹਨੂੰ ਪ੍ਰਾਪਤ ਕਰਨਾਂ ਅਜੇ ਬਕਾਯਾ ਹੈ। ਭਾਵੇਂ ਗਿਆਨੀ ਲਾਲ ਸਿੰਘ ਜੀ ਸੰਗਰੂਰ ਵਾਲਿਆਂ ਨੇ ਇਕ 'ਮਹੱਲਾ ੮' ਦੀ ਵਾਰ ਲੱਭ ਕੇ ਛਾਪੀ ਹੋਈ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਕ ਹੋਰ ਓਅੰਕਾਰ ਨਾਮੀ ਬਾਣੀ ਦਾ ਜ਼ਿਕਰ ਮਹਾਨ ਕੋਸ਼ ਵਿੱਚ ਕੀਤਾ ਹੋਇਆ ਹੈ। ਜੋ ਮੈਨੂੰ ਅਜੇ ਕਿਸੇ ਬੀੜ ਚੋਂ ਨਹੀਂ ਮਿਲਿਆ, ਪਰ ਕਈ ਭੇਦ ਮੈਨੂੰ ਉਹ ਮਿਲੇ ਨੇ। ਜੀਹਨਾਂ ਦਾ ਕਿਸੇ ਜ਼ਿਕਰ ਨਹੀਂ ਕੀਤਾ, ਇਹ ਸਾਰੇ ਭੇਦ ਬੀੜਾਂ ਦਿਆਂ ਪੰਨਿਆਂ (ਸਫਿਆਂ) ਸਮੇਤ ਏਸ ਪੁਸਤਕ ਵਿੱਚ ਦੱਸੇ ਗਏ ਨੇਂ।

ਸ੍ਰੀ ਪਾਵਨ ਬਾਣੀ ਦੇ ਸੰਚਯ ਨੂੰ ਤਾਂ ਐਨਾ ਵਡਿਆ ਕੇ ਪ੍ਰਚਾਰਕਾਂ ਨੇ ਪ੍ਰਚਾਰ ਕੀਤਾ ਹੈ ਕਿ ਗੁਰਮਤ ਨਿਰਣਯ ਸਾਗਰ ਵਿੱਚ ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਏਸ ਸੰਚਯ ਨੂੰ ਬ੍ਰਹਮ ਸਥਾਨ ਤੇ ਪੂਜਣ ਯੋਗ ਦੱਸਿਆ ਹੈ। ਕਿਸੇ ਨੇ ਗੁਰੂ ਗੱਦੀ ਦਾ ਵਾਰਸ. ਚੌਰ ਛਤ੍ਰ ਦਾ ਮਾਲਕ ਲਿਖਿਆ ਹੈ। ਕਿਸੇ ਨੇ ਸੰਤ ਬਾਣੀ ਦਾ ਸੰਗ੍ਰਹ ਦਸਿਆ ਹੈ, ਕਿਸ ਨੇ ਸਾਧੂ ਮਹਿਮਾ ਦਾ ਪੁੰਜ ਦਸਿਆ, ਕਿਸੇ ਨੇ ਹਰਿਨਾਮ ਸਿਮਰਣ ਦਾ ਭੰਡਾਰ ਕਹਿਆ। ਭਾਵ—ਜਿਸ ਦੇ ਮਨ ਵਿੱਚ ਜੋ ਵੀ ਉੱਤਮ ਤੋਂ ਉੱਤਮ ਖਿਆਲ ਸੀ, ਓਹੋ ਹੀ ਪਵਿਤ੍ਰ ਬਾਣੀ ਲਈ ਓਸ ਨੇ ਵਰਤਿਆ ਹੈ। ਪਰ ਏਸ ਦੇ ਪ੍ਰਚਾਰਕਾਂ ਦੀਆਂ ਕੀ ਹਾਲਤਾਂ ਨੇ? ਇਸ ਪਾਸੇ ਵੀ ਥੋੜ੍ਹੀ ਜਿਹੀ ਨਿਗਾਹ ਕਰਨ ਦੀ ਲੋੜ ਹੈ।

ਜਿਹੜਾ ਆਦਮੀ ਕਿਸੇ ਵੀ ਗੱਦੀ ਵਾਲਾ ਬਣਿਆ ਹੈ, ਉਹ ਸਦਕੇ ਤਾਂ ਬਾਣੀ ਦੇ ਬਣਿਆ ਹੈ, ਪਰ ਬਾਣੀ ਦੇ ਪ੍ਰਚਾਰਕਾਂ ਲਈ ਕਿਹੋ ਜਿਹੇ ਹਨ। ਇਹ ਹੁਣ ਮੈਂ ਪਹਿਲੋਂ ਇਤਿਹਾਸਕ ਗ੍ਰੰਥਾਂ 'ਚੋਂ ਦਸਣਾ ਉਹਨਾਂ ਦੀਆਂ ਲਿਖਤਾਂ ਨਾਲ ਹੀ ਉੱਤਮ ਸਮਝਦਾ ਹਾਂ ;—

ਗੁਰੂ ਵਿਲਾਸ ਪਾ: ੬ ਦੇ ਅਧਯਾਯ ੧੭ ਦੇ ਛੰਦਾਂਕ ੧੮੫ ਤੋਂ ਲੈ ਕੇ ੨੯੧ ਤਕ ਵੇਖੋ ਕਿ ਸ਼੍ਰੀਮਾਨ ਭਾਈ ਗੁਰਦਾਸ ਜੀ ਨੂੰ ਕਾਸ਼ੀ ਦੇ ਰਾਜੇ ਵੱਲ ਮਾਯਾਵਕੀ ਢੰਗ ਰਚ ਕੇ ਪਹਿਲੋਂ ਤਾਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਆਪ ਹੀ ਨਸਾਇਆ, ਫੇਰ ਆਪ ਹੀ ਮੁਸ਼ਕਾਂ ਬੰਨ੍ਹਾ ਕੇ ਸਭਾ ਦੇ ਵਿਚੋਂ ਰਾਜੇ ਦੇ ਹਥੋਂ ਮੰਗਵਾਇਆ ਅਤੇ ਭਰੀ ਸੰਗਤ ਵਿਚ ਆਪਣੇ ਪੇਸ਼ ਕਰਵਾਇਆ ਹੈ। ਕਸਰ ਸਿਰਫ ਇਹ ਹੈ ਕਿ 'ਜੇ ਗੁਰ ਸਾਂਗ ਪਲਟਿਆ ਸਿਖ ਸਿਦਕ ਨ ਹਾਰੇ' ਵਾਲੀ ਪਉੜੀ ਕਿਉਂ ਉਚਾਰੀ ਹੈ ?

ਚੌਪਈ--

ਕਛੁਕ ਦਿਵਸ ਤਹਿ ਠਾਂ ਪਹੁੰਚਾਯੋ ॥ ਹੈ ਖੋਜਨ ਸੇਤੀ ਮਨ ਲਾਯੋ ॥
ਢੂੰਢ ਸੁਦਾਗਰ ਦੇਖ ਤੁਰੰਗਾ ॥ ਮਨ ਮਹਿ ਬਢਿਓ ਅਧਿਕ ਉਮੰਗਾ ।.੧੮੦॥
ਪਚਾਸ ਹਜ਼ਾਰ ਮੋਲ ਤਹਿ ਕੀਨਾ ॥ ਭਾਈ ਸੁਨਤ ਹਰਖ ਚਿਤ ਲੀਨਾ ॥
ਇਹ ਬਿਧਿ ਤਾ ਸੋਂ ਬੈਨ ਸੁਨਾਏ ॥ ਗੁਰ ਪੈ ਪਠੋਂ ਪਸਿੰਦ ਕਰਾਏ ॥੧੮੧॥

ਦੋਹਰਾ—

ਬਹੁਰੋ ਲੀਜੈ ਮੋਲ ਤੁਮ, ਜੋ ਨਿਜ ਮੁਖੋਂ ਉਚਾਰ ॥
ਕਹਾ ਸੁਦਾਗਰ ਤੁਮ ਪਠੋ, ਗੁਰ ਕੇ ਨਿਕਟ ਸੁਧਾਰ ॥੧੮੨।

ਚੌਪਈ—

ਜੇ ਗੁਰੂ ਤੋਰ ਪਸੰਦ ਕਰਾਵੈ ॥ ਲੇਹ ਮੋਲ ਨਹਿ ਅਸ੍ਵ ਧਰਾਵੈ ॥
ਭਾਈ ਤਬੈ ਤੁਰੰਗ ਪਠਾਏ ॥ ਦਾਸ ਸੰਗ ਗੁਰ ਨਿਕਟ ਤਦਾਏ ॥੧੮੩॥
ਕਛੁਕ ਦਿਵਸ ਮੈਂ ਪਹੁੰਚੇ ਆਇ ॥ ਸ੍ਰੀ ਗੁਰੁ ਦੇਖ ਅਸ੍ਵ ਹਰਖਾਇ ॥
ਸੁੰਦਰ ਹੈ ਹੈਸਾਲ ਬੰਧਾਏ ॥ ਹਰਿ ਗੁਬਿੰਦ ਗੁਰ ਕੇ ਮਨ ਭਾਏ ॥੧੮੪॥

ਦੋਹਰਾ—

ਪਠੇ ਦਾਸ ਸ੍ਰੀ ਗੁਰੂ ਤਬੈ, ਪਹੁੰਚ ਕਾਬਲ ਜਾਇ ॥

ਸ੍ਰੀ ਗੁਰ ਕੀਨ ਪਸੰਦ ਹੈ, ਐਸੇ ਕਹਾ ਸੁਨਾਇ ॥੧੮੫॥

ਚੌਪਈ--

ਤਬ ਭਾਈ ਨਿਜ ਦਾਸ ਪਠਾਏ ॥ ਸੁਦਾਗਰ ਅਪਨੇ ਨਿਕਟ ਬੁਲਾਏ ॥
ਮੁਖ ਸੋਂ ਕਹਾ ਦਰਬ ਅਬ ਲੀਜੈ ॥ ਹਮ ਉਦਾਸ ਕਛੁ ਬਿਲਮ ਨ ਕੀਜੈ ॥੧੮੬॥
ਤਾਂ ਕੈ ਤੰਬੂ ਦਰ ਬੈਠਾਇ ॥ ਭਾਈ ਭੀਤਰ ਆਪ ਸਿਧਾਇ ॥
ਗੌਨ ਖੋਲਿ ਕਿਆ ਨੈਨ ਨਿਹਾਰਾ ? ਭਈ ਠੀਕਰੀ ਬਿਸਮੈ ਧਾਰਾ ॥੧੮੭॥

ਦੋਹਰਾ—

ਪਾਂਚ ਗੌਨ ਭਈ ਠੀਕਰੀ, ਦਰਬ ਨ ਬੀਚ ਦਿਖਾਇ ॥
ਰਿਦੈ ਚਿੰਤ ਭਾਈ ਤਬੈ, ਗੁਰ ਮਾਯਾ ਭਰਮਾਇ ॥੧੮੮॥

ਚੌਪਈ—

ਬਿਸਮੈਵੰਤ ਹੋਇ ਤਬ ਭਾਈ ॥ ਗਟੀ ਰਿਦੈ ਬਹੁ ਭਾਂਤ ਧਰਾਈ ॥
ਤਹਾਂ ਦਰਬ ਨਿਜ ਹਾਥੰ ਪਾਯੋ ॥ ਭਯੋ ਲੋਪ ਠੀਕ੍ਰੀ ਦਰਸਾਯੋ ॥੧੮੯॥
ਘੋੜੇ ਪਹੁੰਚ ਗੁਰੂ ਢਿਗ ਜਾਇ ॥ ਤੁਰਕ ਰਾਜ ਵਸ ਨਾਹਿ ਚਲਾਇ ॥
ਏ ਨਹਿੰ ਛੋਡੈਂ ਦਰਬ ਹਜਾਰਾ ॥ ਇਹ ਬਿਧ ਕੈਸ ਕਰੋਂ ਇਹ ਵਾਰਾ ? ॥੧੯੦॥

ਦੋਹਰਾ—

ਗੁਰੂ ਪਾਸ ਜਾਵੋਂ ਨਹੀਂ, ਚਲੋਂ ਭਾਜ ਕਹਿੰ ਓਰ ॥
ਮਾਯਾ ਭਰਮ ਗਿਨਤੀ ਕਰੈ, ਉਠਾ ਚਿੱਤ ਅਤਿ ਸ਼ੋਰ ॥੧੯੧॥

ਚੌਪਈ—

ਸੋਦਾਗਰ ਕੋ ਅਸ ਬਚਨ ਉਚਾਰੇ ॥ ਕਰੋ ਬਿਲਮ ਦੇਹੁੰ ਦਰਬ ਅਪਾਰੇ ॥
ਭੀਤਰ ਪੈਠ ਚਿੰਤ ਬਹੁ ਪਾਈ ॥ ਪਾਛੇ ਤੇ ਤਬ ਸੰਨ ਲਗਾਈ ॥੧੯੨॥
ਨਿਕਸ ਤਹਾ ਤੇ ਧਾਯੋ ਐਸੇ ॥ ਪਰਨ ਬੇਗ ਤਰੁ ਪਾਤਰ ਜੈਸੇ ॥
ਕਾਸ਼ੀ ਓਰ ਦ੍ਰਿਸ਼੍ਟਿ ਤਬ ਕੀਨੀ ॥ ਬਿਨ ਪਦਤ੍ਰਾਣ ਚਿੰਤ ਅਤਿ ਕੀਨੀ ॥੧੯੩॥

ਦੋਹਰਾ—

ਸੁਦਾਗਰ ਤਬੈ ਬਿਚਾਰਿਯੋ, ਗਯੋ ਸੁ ਜਾਮ ਬਿਹਾਇ ॥
ਭਾਈ ਪੈਠ ਨਾ ਆਇਓ, ਲੇਵੋਂ ਸੁਧ ਅਬ ਜਾਇ ॥੧੯੩॥

ਚੌਪਈ—

ਤਬ ਤੰਬੂ ਕੇ ਭੀਤਰ ਆਏ ॥ ਪਰਾ ਦਰਬ ਵਹੁ ਨਾਹਿੰ ਦਿਖਾਏ ॥
ਦੇਖ ਸੰਨ੍ਹ ਤਹਿ ਬਿਸਮੈ ਪਾਈ ॥ ਲੀਨਾ ਅਪਨਾ ਦਰਬ ਗਿਨਾਈ ॥੧੯੫॥
ਚਾਲ਼ੀ ਸਹਸ੍ਰ ਦਰਬ ਤਿਨ ਲੀਨਾਂ ॥ ਬਾਕੀ ਸੌਂਪ ਦਾਸ ਕੋ ਦੀਨਾਂ ॥
ਭਾਈ ਬਿਰਹਿ ਦਾਸ ਮਨ ਭਾਰੀ ॥ ਬਿਸਮੈ ਚਿੰਤ ਅਧਿਕ ਮਨ ਧਾਰੀ ॥੧੯੬॥

ਦੋਹਰਾ—

ਜਾਨ ਕਛੂ ਨਹਿ ਕਹਿ ਗਏ, ਭਾਈ ਸੰਨ੍ਹ ਲਗਾਇ ॥
ਵਿਕਲ ਦਾਸ ਧਨ ਕੋ ਲੀਏ, ਸੁਧਾ ਸਰੋਵਰ ਆਇ ॥੧੯੭॥

ਚੌਪਈ—

ਆਇ ਗੁਰੂ ਪੇਗ ਬੰਦਨ ਧਾਰੀ ॥ ਅਗ੍ਰ ਧਰਜੋ ਧਨ ਜੋ ਵਧ ਸਾਰੀ ॥
ਸ੍ਰੀ ਗੁਰੂ ਕਹਾ ਕੈਸ ਸ੍ਰਮ ਪਾਏ ? ਭਾਈ ਬਿਨ ਏਕਲ ਤੁਮ ਆਏ ॥੧੯੮॥
ਦਾਸਨ ਕਹਾ ਸੁਨੋ ਕਰਤਾਰਾ ! ॥ ਭਾਈ ਜੀ ਇਕ ਓਰ ਪਧਾਰਾ ॥
ਸਭ ਬ੍ਰਿਤੰਤ ਸ੍ਰੀ ਗੁਰਹਿ ਸੁਨਾਯੋ ॥ ਅੰਤਰਜਾਮੀ ਅਗ੍ਰ ਲਖਾਯੋ ॥੧੯੯॥

ਦੋਹਰਾ—

ਬਹੁ ਧੀਰਜ ਤਾ ਕੋ ਦੀਓ, ਸ੍ਰੀ ਗੁਰ ਮਨ ਮੁਸਕਾਇ ॥
ਗੁਰ ਨਾਨਕ ਮਾਯਾ ਪ੍ਰਬਲ, ਜਹਿ ਭਾਈ ਭਰਮਾਇ ॥੨੦੦॥

ਚੌਪਾਈ—

ਹਰਿ ਗੁਬਿੰਦ ਗੁਰ ਬੰਦਨ ਧਾਰੀ ॥ ਗੁਰ ਨਾਨਕ ਮਾਯਾ ਬਲਕਾਰੀ ॥
ਦਯਾ ਸਿੰਧ ਗੁਰ ਚਰਿਤ ਅਭੇਵਾ ॥ ਚਾਹੇ ਕਰੇ ਪ੍ਰਭੂ ਗੁਰਦੇਵਾ ॥੨੦੧॥
ਭਾਈ ਗਾਥ ਸੁਨਉ ਮਨ ਲਾਈ ॥ ਬਿਨ ਪਦਤ੍ਰਾਨ ਚਲਤ ਦੁਖ ਪਾਈ ॥
ਹਿਮ ਰੁਤ ਮੱਘਰ ਅਰਧ ਬਿਤਾਯੋ ॥ ਸੀਤ ਅਧਿਕ ਭਾਈ ਦੁਖ ਪਾਯੋ ॥੨੦੨॥

ਦੋਹਰਾ—

ਭਗਤ ਸਿੰਘ ਛਹੁ ਦਿਵਸ ਮੈਂ, ਪਹੁੰਚਿਓ ਕਾਸ਼ੀ ਜਾਇ ॥
ਕਾਸ਼ਿ ਰਾਇ ਤਬਹੀ ਸੁਨੀ, ਤਤਛਿਨ ਮਿਲਿਓ ਆਇ ॥੨੦੩॥

ਬਹੁ ਪੂਜਾ ਆਗੈ ਧਰੀ, ਨਿਜ ਗਰ ਅੰਚਰ ਡਾਰ ॥
ਹਰਿ ਗੁਵਿੰਦ ਕਾ ਸ਼ਿਸ਼ਜ ਥਾ, ਕਾਸ਼ਿ ਰਾਇ ਨਿਰਧਾਰ ॥੨੦੪॥

ਚੌਪਈ—

ਭਾਈ ਕੋ ਗੁਰ ਸਮ ਪਹਿਚਾਨੀ ॥ ਬਾਰਬਾਰ ਬੰਦਨ ਤਿਨ ਠਾਨੀ ॥
ਭਾਈ ਤਬ ਸੁਖਰਾਜ ਬੈਠਾਯੋ ॥ ਕਾਸ਼ਿ ਰਾਇ ਨਿਜ ਧਾਮ ਸਿਧਾਯੋ ॥੨੦੫॥
ਰਾਜ ਸਿੰਘਾਸਨ ਸੁੰਦਰ ਜਹਾਂ ॥ ਕਰ ਬੰਦਨ ਬੈਠਾਯੋ ਤਹਾਂ ॥
ਕਾਸ਼ਿ ਰਾਇ ਗੁਰ ਕੀ ਸੁਧ ਲਈ ॥ ਅਤਿ ਅਨੰਦ ਭਾਈ ਕਹਿ ਦਈ ॥੨੫੬॥

ਦੋਹਰਾ—

ਅਧਿਕ ਵਿਰਹਿ ਭਾਈ ਰਿਦੈ, ਨੀਂਦ ਪਰੈ ਨਹਿ ਨੈਨ ॥
ਜੈਸੇ ਮੀਨ ਵਿਯੋਗ ਜਲ, ਚੈਨ ਨਾਹਿ ਰਿਦ ਐਨ ॥੨੦੭॥

ਚੌਪਈ—

ਕਾਸ਼ਿ ਰਾਇ ਕੋ ਭਾਈ ਕਹਾ ॥ ਹਮ ਤੋਂ 'ਭਾਜ ਗੁਰੂ ਤੇ ਅਹਾ' ॥
ਕਛੁ ਦਿਨ ਤੁਮ ਢਿਗ ਕਰੈ ਨਿਵਾਸਾ॥ਕਾਸ਼ਿ ਰਾਇ ਤਬ ਬਚਨ ਪਰਕਾਸ਼ਾ॥੨੦੮॥
ਭਵਨ. ਨਾਰਿ. ਸੁਤ ਰਾਜ-ਸਬਾਹੀ ॥ ਮੇਰੋ ਨਹਿੰ, ਸਭ ਤੁਮਰੋ ਭਾਈ ! ॥
ਮੈ ਤੋ ਜੀਵ ਦਾਸ ਗੁਰ ਕੇਰਾ ॥ ਵਡੇ ਭਾਗਿ ਤਵ ਦਰਸ਼ਨ ਹੇਰਾ ॥੨੦੯॥

ਦੋਹਰਾ—

ਜੋ ਇੱਛਾ ਸੋਈ ਕਰੋ. ਮੋਰੀ ਇੱਛ ਪੁਰਾਇ ॥
ਗੁਰਬਾਣੀ ਕਾ ਅਰਥ ਪ੍ਰਭ ! ਕੀਜੈ ਦਯਾ ਸੁਨਾਇ ॥੨੧੦॥

ਸੋਰਠਾ ॥

ਮੱਘਰ ਭਯੋ ਬਿਤੀਤਿ, ਅਯੋ ਪੋਖ ਕੁਛ ਦਿਨ ਗਏ ॥
ਕਾਸਿ ਰਾਇ ਪਰਤੀਤਿ, ਭਾਈ ਅਧਿਕ ਨਿਹਾਰ ਕੇ ॥੨੧੧॥

ਚੌਪਈ—

ਜਪੁ ਜੀ ਅਰਥ ਸੁਨਾਵਨ ਲਾਗਾ ॥ ਪਉੜੀ ਏਕ ਰੋਜ ਰਸਪਾਗਾ ॥
ਜੜਤ ਸਿੰਘਾਸਨ ਬਹੁ ਛਬਿ ਜਾਂਕੀ ॥ ਜਾ ਕੋ ਦਿਖ ਰਵਿ ਕੀ ਦੁਤਿ ਛਾਕੀ ॥੨੧੨॥
ਤਾਪਰ ਭਾਈ ਬੈਠ ਸੁਹਾਵੈ ॥ ਵਿਥਾਰ ਸਹਿਤ ਮੁਖ ਅਰਥ ਸਨਾਵੈ ॥
ਦਿਜ ਪਖੰਡ ਆਵੈ ਹਿਤ ਧਾਰਾ ॥ ਲਗੈ ਦਿਵਾਨ ਅਧਿਕ ਵਿਸਥਾਰਾ ॥੨੧੩॥

ਨੋਟ—ਏਸ ਥਾਂ ਤੋਂ ਕਾਂਸ਼ੀ ਦੇ ਪੰਡਿਤਾਂ ਦੇ ਪ੍ਰਸ਼ਨ ਉਤਰ ਅਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਪਤ੍ਰਿਕਾ ਲਿਖਣ ਦਾ ਪ੍ਰਸੰਗ ਚਲ ਪਿਆ ਜੋ ਵਿਸਤਾਰ ਭਯ ਤੋਂ ਨਹੀਂ ਲਿਖਿਆ। ਹੁਣ ਭਾਈ ਗੁਰਦਾਸ ਜੀ ਦਾ ਭੇਜਿਆ ਹਲਕਾਰਾ ਅੰਮ੍ਰਿਤਸਰ ਔਣ ਤੋਂ ਅੱਗੇ ਪ੍ਰਸੰਗ ਦਸਦੇ ਹਾਂ—

ਦੋਹਰਾ—

ਭਈ ਸੁ ਰੈਨਿ ਬਿਤੀਤਿ ਜਬ, ਅਯੋ ਭੋਰ ਸੁਖਦਾਇ ॥
ਜੇਠਾ ਨਿਕਟ ਬੁਲਾਇ ਕੈ, ਸ੍ਰੀ ਗੁਰੁ ਐਸ ਸੁਨਾਇ ॥੨੩੪॥

ਚੌਪਈ—

ਭਾਈ ਜੇਠਾ ਬੁਧਿ ਉਦ ਰੋ ॥ ਯਾਹਿ ਸਿਖ ਕੇ ਸੰਗ ਸਿਧਾਰੋ ॥
ਕਾਸ਼ੀ ਜਾਹੁ ਤਹਾਂ ਗੁਰਦਾਸ ॥ ਤਾਂ ਕੋ ਲਿਆਵਹੁ ਹਮਰੇ ਪਾਸ ॥੨੩੫॥
ਲਗੇ ਦੀਵਾਨ ਰਾਇ ਜਬ ਆਵੈ ॥ ਤਬ ਐਸੇ ਤਮ ਬਚਨ ਅਲਾਵੇ ॥
ਕਾਸ਼ਿ ਰਾਇ ! ਗੁਰੁ-ਚੋਰ ਤੁਮਾਰੇ ॥ ਬਾਂਧ ਦੀਜੀਏ ਅਗ੍ਰ ਹਮਾਰੇ ॥੨੩੬॥

ਦੋਹਰਾ—

ਜੇ ਚਾਹੋ ਅਪਨਾ ਭਲਾ, ਬਾਂਧ ਚੋਰ ਹਮ ਦੇਹੁ ॥
ਮੁਸ਼ਕਾਂ ਅਪਨੇ ਹਾਥ ਸੋ, ਨਾਹੀਂ ਬਡ ਦੁੱਖ ਲੇਹੁ ॥੨੩੭॥

ਚੌਪਈ—

ਭਗਤ ਸਿੰਘ ਜੇਠਾ ਪ੍ਰਬੀਨ ॥ ਕਹੀ ਏਕ ਮਨ ਮਹਿ ਬਹੁ ਚੀਨ ॥
ਕਰ ਬੰਦਨ ਸਿਖ ਸੰਗ ਸਿਧਾਯੋ । ਕਛੁਕ ਦਿਵਸ ਮੇਂ ਕਾਸ਼ੀ ਆਯੋ ॥੨੩੮॥
ਲਾਗ ਦਿਵਾਨ ਅਗ ਤਬ ਭਾਰਾ ॥ ਜਪੁ ਜੀ ਅਰਥ ਭੋਗ ਤਹਿ ਵਾਰਾ ॥
ਭਾਈ ਭੋਗ ਕਥਾ ਜਬ ਪਾਯੋ ॥ ਦਿਵਾਨ ਮੱਧ ਜੇਠਾ ਤਬ ਆਯੋ ॥੨੩੯॥

ਦੋਹਰਾ—

ਭਾਈ ਕੋ ਬੰਦਨ ਕਰੀ, ਮਨ ਮੇ ਮੁਖੋਂ ਅਲਾਇ ॥
ਕਾਸ਼ਿ ਰਾਇ ! ਮੋਕਉ ਗੁਰੂ, ਤੁਮਰੇ ਨਿਕਟ ਪਠਾਇ ।੨੪੦॥

ਚੌਪਈ—

ਇਹ ਪਾਤੀ ਤੋ ਕੋ ਗੁਰ ਦੀਨੀ ॥ ਮੁਖ ਸੋਂ ਕਹੀ ਸੁਨੋ ਚਿਤ ਚੀਨੀ ॥

ਚੋਰ ਹਮਾਰਾ ਤੁਮਰੇ ਪਾਸ ॥ ਬਾਂਧ ਪਠੌ ਤਿਸ ਹਮਰੇ ਸਾਥ ॥੨੪੧॥
ਨਾਤਰ ਖੇਦ ਹੋਇਗਾ ਭਾਰੀ ॥ ਕਾਸ਼ਿ ਰਾਇ ਭਰ ਬਾਤ ਉਚਾਰੀ ॥
ਮਹਾਰਾਜ ! ਨਹਿੰ ਚੋਰ ਹਮਾਰੇ । ਗੁਰ ਹੋ ਕੈਸੇ ਬਚਨ ਉਚਾਰੇ ?੨੪੨॥
ਚਾਹੋ ਮੋਹਿ ਬਾਂਧ ਲੇ ਜਈਏ ॥ ਮੋਤੇ ਚੋਰ ਨ ਦ੍ਰਿਸ਼ਟੀ ਪਈਏ ॥
ਥਰ ਹਰ ਕਰੈਂ ਸਭੀ ਸੁਨ ਐਸੇ ॥ ਗੁਰ ਕੀ ਗਤੀ ਸੁ ਅਧਭੁਤ ਐਸੇ ॥੨੪੩॥

ਦੋਹਰਾ—

ਭਾਈ ਆਨੰਦ ਧਾਰ ਕੈ, ਗਰ ਅੰਚਰ ਕੋ ਡਾਰ ॥
ਸਿੰਘਾਸਨ ਉਠ ਅਗ੍ਰ ਹੋਇ, ਮੁਖ ਤੇ ਕੀਨ ਉਚਾਰ ।੨੪੪॥

ਚੌਪਈ—

ਸੁਨੋ ਰਾਇ ! ਗੁਰ ਕਾ ਹੌਂ ਚੋਰਾ ॥ ਪਠੋ ਬਾਂਧ ਮੁਹਿ ਜਾਨ ਨ ਹੋਰਾ ॥
ਸਭਾ ਸਹਿਤ ਪਿਖ ਰਾਇ ਅਲਾਯੋ ॥ ਤੁਮ ਮੇਰੇ ਗੁਰੁ ਕੈਸ ਅਲਾਯੋ ? ॥੨੪੫॥

ਦੋਹਰਾ—

ਕਾਸਿ ਰਾਇ ਗੁਰ ਸਪਤ ਤੁਮ, ਮਨ ਮਹਿ ਜਾਨ ਨ ਹੋਰ ॥
ਮੁਸ਼ਕਾਂ ਬਾਂਧੋ ਮੋਹਿ ਕੀ, ਬਾਂਧ ਪਠੋ ਕਰ ਚੋਰ ॥੨੪੬॥

ਚੌਪਈ—

ਐਸੇ ਸੁਨ ਰਾਜਾ ਬਿਸਮਾਯੋ ॥ ਉਠਾ ਬਿਸਮ ਵਸ ਨਾਹਿ ਚਲਾਯੋ ॥
ਸਭਾ ਦੇਖ ਮੁਖਿ ਅੰਗੁਰੀ ਡਾਰੇ ॥ ਐਸ ਅਚੰਭਾ ਨੈਨ ਨਿਹਾਰੇ ।੨੪੭॥
ਪਾਛੇ ਭੁਜ ਕਰ ਮੁਸ਼ਕ ਬੰਧਾਈ ॥ ਬਿਸਮ ਰਾਇ ਕਾਸ਼ੀ ਕਾ ਪਾਈ ।
ਮੋਕੋ ਯਾਦ ਪ੍ਰਭੂ ਜੀ ਕੀਨਾ ॥ ਪ੍ਰੀਖਯਾ ਹਿਤ ਅਸ ਕੌਤਕ ਚੀਨਾ ॥੨੪੮॥

ਦੋਹਰਾ—

ਰਾਜਾ ਆਪਨੇ ਗ੍ਰਿਹ ਗਯੋ, ਭਾਈ ਜੇਠੇ ਸੰਗ ॥
ਰਾਜੇ ਬਿਨਤੀ ਅਸ ਲਿਖੀ, ਭੇਟ ਦੀਨ ਬਹੁ ਅੰਗ ॥੨੪੯॥
ਕੋਸ ਤੀਨ ਆਏ ਜਬੈ, ਕਾਸ਼ੀ ਤੇ ਇਹ ਭਾਇ ॥
ਭਾਈ ਜੇਠੇ ਜੋਰ ਕਰ, ਐਸੇ ਕਹਾ ਸੁਨਾਇ ॥੨੫੦॥

ਚੌਪਈ—

ਧੰਨ ਧੰਨ ਭਾਈ ਗੁਰਦਾਸ । ਮੁਸ਼ਕਾਂ ਖੋਲ ਚਲੋ ਗੁਰ ਪਾਸ ॥
ਭਾਈ ਕਹਾਂ ਚੁਲੈਂ ਹਮ ਐਸੇ ॥ ਸ੍ਰੀ ਗੁਰੂ ਭਾਖ ਪਠੈ ਬਚ ਜੈਸੇ ।।੨੫੧।।
ਜੇਠੇ ਕਹਾ ਤੋਹਿ ਸਮ ਨਾਹੀ ॥ ਤੀਨਿ ਭਵਨ ਮੈਂ ਹੋਇ ਨ ਆਹੀ ॥
ਜੈਸੀ ਸਿੱਖੀ ਤੋਹਿ ਕਮਾਈ ॥ ਕਾਹੂੰ ਤੈਸ ਨ ਸੁਪਨ ਦਿਖਾਈ ॥੨੫੨॥

ਦੋਹਰਾ—

ਅਬ ਤੇ ਕੋ ਗੁਰ ਸਪਤ ਹੈ, ਮੁਸਕਾਂ ਖੋਲ ਚਲਾਇ ॥
ਸੁਧਾ ਸਰੋਵਰ ਨਿਕਟ ਤੁਮ, ਲੀਜੇ ਬਹੁਰ ਬੰਧਾਇ ॥੨੫੩॥

ਚੌਪਈ—

ਭਾਈ ਕਹਾ ਭਾਇ ਤੁਮ ਜੈਸੇ ॥ ਮੁਸ਼ਕਾਂ ਖੋਲ ਕਰੋ ਅਬ ਤੈਸੇ ॥
ਜੇਠੇ ਮੁਸ਼ਕਾਂ ਮੋਚਨ ਕੀਨੀ ॥ ਚਲੇ ਪੰਥ ਮਨ ਅਨੰਦ ਲੀਨੀ ।੨੫੪॥
ਬਿਨ ਪਦਤ੍ਰਾਣ ਚਲਤ ਦੋ ਗਜਾਨੀ ॥ ਚਰਚਾ ਕਰਤ ਬੇਦ ਨਹਿ ਮਾਨੀ ॥
ਫਲਗੁਨ ਆਧਾ ਤਬੈ ਬਿਤਾਯੋ ॥ ਸੁਧਾ ਸਰੋਵਰ ਨਿਕਟ ਰਹਾਯੋ ॥੨੫੫॥

ਦੋਹਰਾ—

ਜੇਠੇ ਭਾਈ ਕੀ ਤਬੈ, ਮੁਸ਼ਕਾਂ ਤੈਸ ਬੰਧਾਇ ॥
ਗਰ ਅੰਚਰ ਕੋ ਡਾਰ ਕੈ, ਬਡ ਮਨ ਮੈਂ ਭੈ ਪਾਇ ॥੨੫੬॥

ਚੌਪਈ—

ਲਗੋ ਸੁ ਅਧਿਕ ਦਿਵਾਨ ਜਥਾਹੀ ॥ ਅਕਾਲ ਤਖਤ ਗੁਰ ਬੈਠ ਸੁਹਾਹੀ ॥
ਜੇਠਾ ਆਨ ਚਰਨ ਗੁਰ ਲਾਗਾ ॥ ਬਿਨਤੀ ਕੀਨ ਅਧਿਕ ਰਸ ਪਾਗਾ ॥੨੫੭॥
ਕਾਸ਼ਿ ਰਾਇ ਕੀ ਭੇਟਾ ਦੀਨੀ ॥ ਪਾਤੀ ਦੇ ਬਹੁ ਬਿਨਤੀ ਕੀਨੀ ॥
ਪੁਨ ਐਸੇ ਮੁਖ ਬਚਨ ਅਲਾਯੋ ॥ ਮੁਸ਼ਕਾਂ ਬਾਂਧ ਭਾਈ ਪ੍ਰਭੁ ! ਆਯੋ ॥੨੫੮॥

ਨੋਟ—ਏਸ ਪ੍ਰਸੰਗ ਤੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰਿਆਂ ਤੋਂ ਪਹਿਲੇ ਲਿਖਾਰੀ, ਪਹਿਲੇ ਪ੍ਰਚਾਰਕ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਨਾਨੇ ਦੀ ਇਜ਼ਤ ਦੁਹਤਰੇ ਨੇ ਕੀਤੀ ਦਿਸ ਰਹੀ ਹੈ, ਜਿਸ ਦੀ ਉਮਰ ਕਰੀਬਨ ਹੁਣ ੮੦ ਸਾਲ ਹੋਵੇਗੀ।

ਹੁਣ ਜੀਹਨੂੰ ਪੰਥ ਪ੍ਰਕਾਸ਼ ਦੇ ਕਹਿਣ ਅਨੁਸਾਰ ਬਾਣੀ ਦਾ ਲਿਖਾਰੀ, ਕਈਆਂ ਗ੍ਰੰਥਾਂ ਦਾ ਰਚਿਤਾ, ਕਈਆਂ ਦਾ ਟੀਕਾਕਾਰ, ਸੰਪ੍ਰਦਾਯ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਸੰਚਾਲਿਕ, ਸ਼੍ਰੀ ਹਰਿ ਮੰਦਰ ਸਾਹਿਬ ਅੰਮ੍ਰਿਤਸਰ ਜੀ ਦਾ ਹੈਡ ਗ੍ਰੰਥੀ, ਸਿੰਘ ਸਾਹਿਬ, ਆਦਿ ਗਯਾਨੀ ਮੰਨਿਆ ਹੋਇਆ ਹੈ, ਉਹਦੀ ਹਾਲਤ ਕੀ ਹੋਈ ? ਕਿਉਂ ਹੋਈ ? ਉਹ ਪੰਥ ਪ੍ਰਕਾਸ ਚੌਥੀ ਐਡੀਸ਼ਨ ਟਾਇਪ ਵਜ਼ੀਰ ਹਿੰਦ ਪ੍ਰੈਸ ਦਾ ਛਾਪਿਆ ਅਧਯਾਯ ੬੯ ਤੋਂ ਇਉਂ ਆਰੰਭ ਹੈ ।

ਦੋਹਰਾ—

ਸਿਖੀ ਸਿਦਕ ਸੰਤੋਖ ਸਮ, ਸਤ ਸੰਗ ਪਾਂਚੋ ਸਾਰ ॥
ਮਾਂਗਤ ਦਸਮੇ ਗੁਰੂ ਤੇ ਕਰ ਹਰਿ ਗਯਾਨ ਜੁਹਾਰ ॥੧॥
ਮਨੀ ਸਿੰਘ ਕੀ ਕਥਾ ਅਬ, ਸੁਨੀਏ ਆਦਿਉਪਾਂਤਿ ॥
ਰਹਿਓ ਜੈਸ ਸਤਿਗੁਰੂ ਢਿਗ ਪਾਯੋ ਜਸ ਸੁਖ ਸਾਂਤਿ ॥੨॥

ਕਬਿਤ—

ਸ਼ਹਿਰ ਸੁਨਾਮ ਪਾਸ, ਕੈਂਬੋਵਾਲ ਗ੍ਰਾਮ ਖਾਸ,
ਬਸਤੋ ਥਾ ਸਮੈ ਤਾਸ, ਅਬ ਨਾ ਰਹਾਯੋ ਹੈ ॥
ਗਿਲਜੇ ਗਏ ਉਜਾਰ, ਨਾਦਰ ਕੇ ਆਏ ਨਾਰ,
ਗ੍ਰਾਮ ਇਨਹੂੰ ਕੇ ਚਾਰ ਹਤੇ ਬਿਦਤਾਯੋ ਹੈ ॥
ਕੈਬੋਵਾਲ, ਲੌਂਗੋਵਾਲ, ਉਪਲੀ, ਚੱਠੇ ਬਿਸਾਲ,
ਤੀਨ ਥੇਹ ਪਰੇ ਲੌਂਗੋਵਾਲ ਬਡ ਥਾਯੋ ਹੈ ॥
ਜਿਮੀਦਾਰ ਹੈ ਅਪਾਰ ਗੋਤ ਦੁੱਲਟ ਉਦਾਰ,
ਸੂਰਬੀਰ ਤੇ ਦਤਾਰ ਤਹਾ ਬਸਤ ਮਹਾਯੋ ਹੈ ॥੩॥
ਤੁਰਕੋਂ ਕੇ ਉਜਾਰੇ, ਚਕਰੈਲ ਬਨੇ ਫਿਰੇ ਸਾਰੇ,
ਲੂਟ ਕੂਟ ਕੇ ਗੁਜਾਰੇ ਦਿਨ ਇਨ ਭਾਵਤੇ ॥
ਪੰਥ ਖਾਲਸੇ ਸੰਗਾਰੇ, ਰਹੇ ਬਹੁ ਮੋਦ ਧਾਰੇ,
ਕਬੀ ਹੋਇ ਨਜਾਰੇ ਨਜ਼ਾਰੇ, ਲੂਟ ਕੂਟ ਰਹੇ ਖਾਵਤੇ ॥
ਸ੍ਰੀ ਆਲੇ ਸਿੰਘ ਥੇਹ ਲੌਂਗੋਵਾਲ ਜੋ ਬਸਾਯੋ,

ਇਨਹੀ ਕੋ ਮਾਲਕ ਸਮਝ ਭਏ ਲਜਾਵੰਤ ।,
ਯਾ ਹੀ ਹੈ ਮੰਨਤ ਧਾਰ, ਖੇੜੇ ਕੀ ਜੋ ਹੋਤ ਕਾਰ,
ਕਰ ਹੈਂ ਦੂਲੱਟ ਸਾਰਿ ਮਾਲਕ ਕਹਾਵਤੇ ॥੪॥
ਏਹੋ ਜਿਮੀਦਾਰ ਕੋਥੋਂਵਾਲ ਥੇ ਬਸਤ ਜਬ,
ਨੌਮੇ ਗੁਰੁ ਤਬ ਏਸ ਦੇਸ ਮੈ ਸਿਧਾਏ ਹੈਂ ॥
ਉਤਰੇ ਅਕੋਈ ਗਾਮ ਛੀਵੇਂ ਗੁਰੂ ਰਹੇ ਜਹਾਂ,
ਸੁਨ ਕੇ ਦਰਸ ਹੇਤ ਤਹਾਂ ਲੋਗ ਆਏ ਹੈਂ ॥
ਤਾਹੀਂ ਸਮੇ ਕਲੂਾ ਨਾਮ ਚੌਧਰੀ ਥਾ ਮਿਲਯੋ ਆਇ,
ਮਨੀਆ ਨਗਾਹੀਆ ਪੂਤ ਤਾ ਕੇ ਫਿਰ ਥਾਏ ਹੈਂ ॥
ਏਊ ਫੇਰ ਆਨੰਦ ਪੁਰੀ ਮੈ ਗਏ ਗਰੂ ਪਾਸ,
ਤਬ ਹੀ ਦਸਮ ਗੁਰੁ ਪਟਨਯੋਂ ਥੇ ਆਏ ਹੈਂ ॥੫॥

ਚੌਪਈ—

ਮਨੀਆਂ ਮਾਤ ਪਿਤਾ ਕੇ ਸੰਗੇ ॥ ਗਯੋ ਹੁਤੋ ਗਰ ਪਾਸ ਨਿਸੰਗੇ ॥
ਬਾਲਕ ਸਾਤਕ ਸਾਲਕ ਥਾ ਸੋ ॥ ਕੇਤਿਕ ਦਿਨ ਆਨੰਦਪੁਰ ਬਾਸੋ ॥
ਸਾਹਿਬਜਾਦੇ ਸੰਗੇ ਖੇਲਤ ॥ ਰਹਿਤ ਰੈਨਿ ਦਿਨ ਆਨੰਦ ਝੇਲਤ ॥
ਖਾਨ ਪਾਨ ਮੇਵਾ ਮਿਸ਼ਟਾਨ ॥ ਮਿਲਤੋ ਗੁਰੁ ਤੇ ਇਨੈ ਮਹਾਨ ॥
ਇਸ ਹਿਤ ਮਨੀਏ ਕਾ ਦਿਲ ਲਾਗਾ ॥ ਚਾਹਿਤ ਗੁਰ ਢਿਗ ਰਹਯੋ ਸਭਾਗਾ ॥
ਮਾਤ ਪਿਤਾ ਮਨੀਏ ਕੇ ਜਬੈ ॥ ਘਰ ਕੋ ਚਲਨ ਲਗੇ ਮਿਲ ਸਬੇ ॥
ਮਨੀਆ ਗੁਰੁ ਢਿਗ ਰਹਿਨਾ ਚੈਹੈ ॥ ਰੋਵਤ ਪਿਤਾ ਤਾਹਿ ਜਬ ਗੈਹੇ ॥
ਰੋਵਤ ਸੁਨ ਗਰੁ ਪਾਸ ਬੁਲਾਯੋ ॥ ਕਾਲੂ ਕੋ ਗੁਰੁ ਐਸ ਅਲਾਯੋ ॥
ਇਸ ਕੋ ਰਹਿਨੇ ਦਿਹੁ ਹਮ ਪਾਸ ॥ ਸੇਵੇਗੋ ਦਸਮੇਸੈਂ ਖਾਸ ॥
ਮਾਨ ਬਚਨ ਕਾਲੇ ਗੁਰੁ ਕੇਰਾ ॥ ਅਰਪਯੋ ਮਨੀਆ ਗਰੁਹਿ ਬਧੇਰਾ ॥
ਤਬ ਖੁਸ਼ਿ ਹੁਇ ਗੁਰੁ ਬਚਨ ਉਚਾਰਾ ॥ ਬ੍ਰਿਧਹੋਇ ਬਹੁ ਤੁਹਿ ਪਰਿਵਾਰਾ ॥
ਸਫਲ ਬਚਨ ਹੋਯੋ ਗੁਰੁ ਕੇਰੋ ॥ ਹੈ ਪਰਿਵਾਰ ਅਬ ਤਾਂਹਿ ਬਧੇਰੋ ॥
ਪੁਨਯ ਪੁੰਜ ਮਨੀਏ ਕਾ ਜਾਗਾ ॥ ਗਰ ਕੇ ਉਰ ਭਾਯੋ ਬਡਭਾਗਾ ॥
ਖੇਲੈ ਸਦਾ ਦਸਮ ਗੁਰੁ ਸਾਥ ॥ ਸੇਵਾ ਕਰੈ ਜਾਨ ਨਿਜ ਨਾਥ ॥

ਦਸਮ ਗੁਰੂ ਸੰਗ ਪਢ੍ਯੋ ਬਿਦ੍ਯਾ ॥ ਪੰਥ ਸਰਬ ਮੈਂ ਭਯੋ ਪਰਸਿਧ੍ਯਾ ॥
ਜੋ ਕਾਰਜ ਮਹਿਲੋਂ ਮੈਂ ਹੋਈ ॥ ਗੁਰੂ ਕਰਾਵੈਂ ਇਸ ਤੇ ਸੋਈ ॥੬॥

ਦੋਹਰਾ—

ਪੰਥ ਖਾਲਸਾ ਰਚ੍ਯੋ ਜਬ, ਤਬ ਗੁਰੁ ਸੁਧਾ ਛਕਾਇ ॥
ਕਰ੍ਯੋ ਮਨੀ ਤੇ ਮਨੀ ਸਿੰਘ, ਕੀਟ ਭ੍ਰਿੰਗੀ ਭਾਇ ॥੭॥

ਚੌਪਈ—

ਦਸਮ ਗੁਰੂ ਕੇ ਜਿਤਕ ਚਰਿਤ੍ਰ ॥ ਮਨੀ ਸਿੰਘ ਸਬ ਪਿਖੇ ਪਵਿਤ੍ਰ ॥
ਕਵੀ ਬਵੰਜਾ ਥੇ ਗੁਰੁ ਪਾਸ ॥ ਉਨ ਮੈਂ ਗਨਨਾ ਇਨ ਕੀ ਖਾਸ ॥
ਨੰਦ ਲਾਲ, ਚੰਦਨ ਸਿੰਘ, ਸੈਣਾ ॥ ਕਰਮ, ਧਰਮ ਸਿੰਘ ਗੰਡਾ, ਗੇਣਾ ॥
ਦਯਾ ਸਿੰਘ. ਗਰਜਾ ਸਿੰਘ ਬੀਰ ॥ ਇਤ੍ਯਾਦਿਕ ਜੇ ਪੰਡਤਿ ਧੀਰ ॥
ਬਿਦ੍ਯਾ ਪਢੈਂ ਪਢਾਂਵੈਂ ਸਾਖੈਂ ॥ ਪਰਿਚਾ ਹਰਿ ਚਰਚਾ ਕਾ ਰਾਖੈਂ ॥
ਥੇ ਵਿਵੇਕ ਆਦਿਕ ਗੁਣ ਪੂਰਿਤ ॥ ਮਨੋ ਸ਼ਾਂਤਿ ਰਸ ਕੀ ਸਬ ਸੂਰਿਤ ॥
ਰਹਿਤ ਬਿਰਕਤ ਜਗਤ ਸੁਖ ਤੇ ਹੈਂ ॥ ਹਰਿ ਗੁਰ ਭਗਤਿ ਸਕਤਿ ਸਬ ਮੈਹੈ ॥
ਆਤਮ ਔਰ ਅਨਾਤਮ ਕੇਰਾ ॥ ਨਿਤ ਨਿਰਣੈ ਰਹਿ ਕਰਤ ਬਧੇਰਾ ॥
ਸਭਾ ਮਾਹਿ ਜਬ ਗੁਰ ਢਿਗ ਆਵੈਂ ॥ ਮਾਲ ਮਰਾਲਨ ਜ੍ਯੋਂ ਛਬਿ ਛਾਵੈਂ ॥
ਪੇਖ ਗੁਰੂ ਹਸ ਐਸ ਉਚਾਰੈਂ ॥ ਅਏ ਨਿਰਮਲੇ ਏਹੁ ਉਦਾਰੈਂ ॥
ਸ਼ਾਸਤ੍ਰ ਬਿਦ੍ਯਾ ਗੁਰ ਘਰ ਮਾਹੀਂ ॥ ਪਰਕਾਸ਼ੈ ਇਨ ਤੇ ਅਧਿਕਾਹੀ ॥
ਮਨੀ ਸਿੰਘ ਥਾ ਉਨ ਮੈ ਮੁਖੀਆ ॥ ਗ੍ਯਾਨ ਪ੍ਰਸੰਗ ਚਲਾਵੇ ਚੁਖੀਆ ॥
ਆਗੇ ਸਤਿਗੁਰ ਕਹਿ ਬਿਸਥਾਰੈਂ ॥ ਸਿਖਨ ਕੋ ਸੰਦੇਹ ਨਿਰਵਾਰੈਂ ॥
ਬਾਨੀ ਸਤਿਗੁਰ ਜਿਤਕ ਰਚਾਏ ॥ ਜਗ ਨਿਸੰਗ ਕਰੇ ਬਹੁ ਭਾਏ ॥
ਸਾਥੀ ਮਨੀ ਸਿੰਘ ਸਦ ਰਹਾ ॥ ਸੁੰਦਰ ਚਤੁਰ ਪ੍ਰੇਮੀ ਮਹਾ ॥
ਸਖਾ ਅੰਤਰੰਗ ਥਾ ਗੁਰੁ ਕੇਰਾ ॥ ਔਰ ਮਾਤਬਰ ਜਾਨ ਬਧਰਾ ॥
ਅੰਤਹਪੁਰ ਜੋ ਕਰਜ ਹੋਈ ॥ ਗੁਰੂ ਕਰਾਵਤ ਇਸ ਤੇ ਸੋਈ ॥
ਸਮਾ ਬਿਤਾਯੋ ਐਸ ਬਿਸਾਲੈਂ ॥ ਅਰੈਂ ਸੁਨੋ ਪ੍ਰਸੰਗ ਕਰਾਲੈਂ ॥
ਪੁਰ ਅਨੰਦ ਥਾ ਜਬ ਗੁਰੁ ਛੋਰਿਓ ॥ ਡੋਰਿਓਂ ਸੰਗ ਇਸੈ ਤਬ ਤੋਰਿਓ ॥

ਗਰਜਾ ਸਿੰਘ, ਜਵਾਹਰ, ਦਰੱਬਾਰਾ ॥ ਸਹਿਜ ਸਿੰਘ, ਦਿਲਵਾਲੀ ਚਾਰਾ ॥
ਇਤਯਾਦਿਕ ਸਿਖ ਮਹਿਲੋਂ ਸਾਥ ॥ ਕਰੇ ਨੇਕ ਲਖ ਕੇ ਗੁਰ ਨਾਥ ॥
ਸਰਸੇ ਨਦੀ ਤੀਰ ਜਬ ਆਏ ॥ ਤੁਰਕਨ ਹੱਲਾ ਕੀਨ ਮਹਾਏ ॥
ਮਨੀ ਸਿੰਘ ਤਬ ਹਿਕਮਤ ਕਰ ਕੇ ॥ ਮਹਿਲ ਪਾਰ ਕੀਨੇ ਨਦਿ ਤਰ ਕੇ ॥
ਉਭੈ ਮਾਤ ਇਕ ਟਹਿਲਨਿ ਤਾਂਏ ॥ ਤੁਰਕਾਨੀ ਬੁਰਕੈ ਪਹਿਰਾਏ ॥
ਆਪ ਭੇਸ ਤੁਰਕਨ ਕਾ ਠਾਨੈ ॥ ਸਨੇ ਸਨੇ ਦਿੱਲੀ ਪਧਰਾਨੈ ।
ਘਰ ਦਰਬਾਰਾ ਸਿੰਘ ਕੇ ਜਾਈ ॥ ਸਾਦਰ ਰਾਖੀ ਖੁਫੀਯਾ ਮਾਈ ॥
ਸਬ ਬਿਧਿ ਉਭੈ ਮਾਤ ਕੋ ਸੇਵੈਂ ॥ ਕਥਾ ਅਨਿਕ ਕਹਿ ਧੀਰ ਧਰੇਵੈਂ ॥
ਜਬ ਗੁਰੁ ਦਸਮ ਮੁਕਤਸਰ ਲਰ ਕੈ ॥ ਥਿਰੇ ਦਮਦਮੇ ਆਨੰਦ ਭਰ ਕੇ ॥
ਪਾਇ ਸਾਰ ਜੁਗ ਮਾਤਹਿ ਤਾਈਂ ॥ ਗੁਰ ਢਿਗ ਲਯਾਯੋ ਮਿਲੈ ਮਿਲਾਈ ॥
ਮਾਤ ਗੁਜਰੀ ਸਾਹਿਬਜ਼ਾਦਨ ॥ ਕੀ ਕਥ ਸੁਨ ਕਿਯ ਥੋਰ ਬਿਖਾਦ ਨ ॥
ਫਿਰ ਜਬ ਗੁਰ ਦੱਖਣ ਮਗ ਲਯੋ ॥ ਮੁੜ ਦਿੱਲੀ ਮਾਤਹਿ ਲੈ ਗਯੋ ॥
ਮਾਰ ਆਗਰੇ ਆਜ਼ਮ ਤਾਈਂ ॥ ਗੁਰ ਉਤਰੇ ਜਬ ਦਿੱਲੀ ਆਈ ॥
ਸ਼ਾਹਿ ਬਹਾਦਰ ਸੇਵ ਕਮਾਵਤ ॥ ਰਹਯੋ ਗੁਰੂ ਘਰ ਕੇਰ ਯਥਾਵਤ ॥
ਫਿਰ ਦੱਖਣ ਜਬ ਚਲੇ ਗੁਸਾਈਂ ॥ ਦਿੱਲੀ ਸੁੰਦਰੀ ਮਾਤ ਰਹਾਈ ॥
ਸਾਹਿਬ ਦੇਵੀ ਪ੍ਰਭੁ ਪਤਿ ਸੰਗੈ ॥ ਪਹੁੰਚੇ ਅਬਿਚਲ ਨਗਰ ਨਿਸੰਗੈ ॥
ਮਨੀ ਸਿੰਘ ਮਾਤਾ ਕੀ ਸੇਵਾ ॥ ਕਰਤ ਰਹਯੋ ਸਭ ਭਾਂਤਿ ਅਭੇਵਾ ॥
ਬੰਦੇ ਕੋ ਗੁਰੁ ਪਠਯੋ ਪੰਜਾਬੈ ॥ ਬੈਰ ਸਜ਼ਾਦਨ ਲਯੋ ਸ਼ਿਤਾਬੈਂ ॥
ਇਹ ਖ਼ੁਸ਼ਖਬਰੀ ਸਤਿਗੁਰ ਪਾ ਹੈਂ ॥ ਗਹਯੋ ਨਵਿਰਤੀ ਪੱਖ ਤਦਾਹੈਂ ॥੮॥

ਦੋਹਰਾ—

ਸੰਥਾ ਆਦਿ ਗ੍ਰੰਥ ਕੀ, ਸਿਖਨ ਪ੍ਰਤੀ ਸੁਨਾਹਿੰ ॥
ਜਾਂ ਤੇ ਗਯਾਨ ਵਿਗਯਾਨ ਗਹਿ, ਕੇਵਲਯ ਮੁਕਤੀ ਪਾਹਿੰ ॥੯॥

ਚੌਪਈ—

ਸਭ ਕੋ ਆਤਮ ਗਯਾਨ ਦਿਢਾਯੋ ॥ ਰੱਜ਼ ਸਰਪ ਜਿਮ ਜਗਤ ਦਿਖਯੋ ॥
ਅਰਥ ਗ੍ਰੰਥ ਗੁਰੁ ਬਾਨੀ ਕੇਰੇ ॥ ਮੁਕਤਿ ਭੁਗਤਿ ਦਾਇਕ ਗੁਰੂ ਟੇਰੇ ॥
ਊਧਵ ਪ੍ਰਤੀ ਕ੍ਰਿਸ਼ਨ ਜਿਮ ਭਾਖਿਓ ॥ ਤਯੋਂ ਗੁਰ ਮਨੀ ਸਿੰਘ ਮੁਖ ਰਾਖਿਓ ॥

ਨਿਰਣੈ ਪਾਂਚ ਕੋਸ਼,ਤ੍ਰੈ ਤਨ ਕੇ ॥ ਤੀਨ ਜੀਵ ਈਸ਼੍ਵਰ ਤ੍ਰੈ ਭਨ ਕੇ ॥
ਦੇਸ਼ ਕਾਲ ਵਸਤੂ ਨੌ ਤਾ ਕੇ ॥ ਭਿੰਨ ਭਿੰਨ ਦਿਖਰਾਏ ਵਾ ਕੇ ॥
ਬਿਧਿ ਨਿਖੇਧਿ ਅਨੂਯ ਵਜਤ੍ਰੇਕੈਂ ॥ ਉਕਤਿ ਯੁਕਤਿ ਦ੍ਰਿੜਾਦਿ ਵਿਵੇਕੈਂ ॥
ਸੁਪਨ ਸਮਾਨ ਪ੍ਰਪੰਚ ਦਿਖਾਯ ॥ ਕਨਕ ਕਟਕ ਬਿਧਿ ਬ੍ਰਹਮ ਲਖਾਯੋ ।
ਗੁਰੂ ਗ੍ਰੰਥ ਕੀ ਗਾਥ ਮਝਾਰੈਂ ॥ ਸਿੱਖਨ ਨੀਤੀ ਸਗਰ ਦ੍ਰਿਖਾਰੈਂ ॥
ਜੋ ਸੁਨ ਸਿਖ ਅਧਿਕਾਰੀ ਕੇਤੇ ॥ ਜੀਵਨ ਮੁਕਤਿ ਭਏ ਤਤ ਬੇਤੇ ॥
ਤਯਾਗ ਲਾਗਿ ਸੰਸਾਰੇਂ ਕਾਰੇਂ ॥ ਵਿਚਰੇ ਹੁਇ ਨਿਰਬੰਧ ਉਦਾਰੇਂ ॥
ਸਾਧੂ ਨਿਰਮਲੇ ਸੋ ਬਿਦਤਾਏ ॥ ਚਲੀ ਸੰਪ੍ਰਦਾ ਅਗ੍ਰ ਤਿਨਾਏ ॥
ਕੇਤਿਕ ਭਏ ਵਿਦੇਹ ਸੁ ਗਯਾਨੀ ॥ ਦਿਹਲ਼ੀ ਦੀਪ ਅਚਾਰਯ ਸਾਨੀ ॥
ਤਿਨ ਮੈ ਮਨੀ ਸਿੰਘ ਬ੍ਰਹਮ ਗਯਾਨੀ ॥ ਰਖੀ ਅਚਾਰਯ ਬ੍ਰਿਤਿ ਮਹਾਨੀ ॥
ਬ੍ਰਹਮ ਨੇਸ਼ਠੀ ਬ੍ਰਹਮ ਸ੍ਰੋਤ੍ਰੀ ॥ ਭਯੋ ਬਿਦਤ ਜਗ ਮੈ ਸਮ ਜੰਤ੍ਰ ॥
ਜਬ ਗੁਰ ਜੰਤੀ ਜੋਤਿ ਸਮਾਏ ॥ ਮਨੀ ਸਿੰਘ ਮਾਤਾ ਸੰਗ ਆਏ ॥
ਮਾਤ ਸੁੰਦਰੀ ਸਾਹਿਬ ਦੇਵੀ ॥ ਉਭੈ ਰਹੀ ਮਧ ਦਿੱਲੀ ਅਭੇਵੀ ॥
ਮਨੀ ਸਿੰਘ ਸੇਵਾ ਸਬ ਭਾਂਤੈਂ ॥ ਕਰਤ ਕਰਾਵਤ ਰਹਯੋ ਬਿਖਯਾਤੈਂ ॥
ਦੇਸ ਦੇਸ ਤੈਂ ਸਿੱਖ ਉਦਾਰੈਂ ॥ ਭੇਟਾ ਭੇਜਤ ਰਹੇ ਅਪਾਰੈਂ ॥੧੦॥

ਦੋਹਰਾ—

ਬੰਦਈਯਨ ਤਤ ਪੰਥ ਕਾ, ਅਮ੍ਰਿਤ ਸਰ ਦਰਬਾਰ ॥
ਪੂਜਾ ਪਰ ਜਬ ਝਗਰ ਕੈ, ਬਾਦੀ ਦਾਢੀ ਰਾਰਿ ॥੧੧॥
ਮਾਤ ਸੁੰਦਰੀ ਤਬ ਪਠਯੋ, ਮਨੀ ਸਿੰਘ ਕੇ ਤਾਂਇ ॥
ਝਗਰਾ ਏਨ ਨਿਬੇਰਿਓ, ਅੰਮ੍ਰਿਤਸਰ ਇਸ ਭਾਇ ॥੧੨॥

ਚੌਪਈ—

ਦਹੂੰ ਦਿਸਾ ਤੇ ਲਿਯ ਲਿਖਵਾਈ ॥ ਚਿੱਠੀ ਜਿਸ ਕੀ ਤਰ ਹੈ ਭਾਈ ॥
ਸੋ ਮਾਲਕ ਦਰਬਾਰਹਿ ਹੋਇ ॥ ਨਾਹਿ ਜੁ ਤਾਂ ਕਾ ਹਿੱਸਾ ਕੋਇ ॥
ਲਿਖ ਚਿੱਠੀ ਜੁਗ ਤਾਲ ਮਝਾਰੈ ॥ ਗਹਿਰੇ ਅਮ੍ਰਿਤ ਮੇਂ ਦਈ ਡਾਰੈ ॥
ਤਤ੍ਰ ਖਾਲਸੇ ਕੀ ਤਰ ਆਈ ॥ ਮਨੀ ਸਿੰਘ ਇਮ ਰਾਰਿ ਮਿਟਾਈ ॥

ਪੂਜਾ ਮਾਤ ਪਾਸ ਪਹੁੰਚਾਈ ॥ ਰਖਯੋ ਮਨੀ ਸਿੰਘ ਪੰਥ ਟਿਕਾਈ ॥
ਲਿਖੇ ਹੁਕਮ ਨਾਮੇ ਭੀ ਮਾਤਾ ॥ ਸੰਗਤ ਪ੍ਰਤੀ ਐਸ ਬਿਖਯਾਤਾ ॥
ਮਨੀ ਸਿੰਘ ਕੋ ਮਮ ਸੁਤ ਮਾਨੋ ॥ ਸੇਵਕ ਸ੍ਰੀ ਦਰਬਾਰ ਪ੍ਰਮਾਨੋ ॥
ਜੋ ਗੁਰੁਸਿਖ ਇਸ ਕੋ ਕਛੁ ਦੇਹੈ ॥ ਸੋ ਭੇਟਾ ਹਮਰੈ ਢਿਗ ਐਹੈ ॥
ਲਿਖਯੋ ਮਾਤ ਕਾ ਸਬ ਨੇ ਮਾਨਿਓ ॥ ਮਨੀ ਸਿੰਘ ਕੋ ਮਾਲਕ ਜਾਨਿਓ ॥
ਮਨੀ ਸਿੰਘ ਢਿਗ ਜਿਤਕ ਪਦਾਰਥ ॥ ਆਵੈ ਲਾਵੈਂ ਹਿਤੁ ਪਰਮਾਰਥ ॥
ਕੁਛ ਤੋ ਮਾਤਾ ਪਾਸ ਪੁਚਾਵੈ ॥ ਬਹੁਤਾ ਲੰਗਰ ਕਰ ਬਰਤਾਵੈ ॥
ਸਿਖ ਸਾਧੁ ਅਭਯਾਗਤ ਜੋਈ ॥ ਆਵੈ ਕੱਛ ਚਾਦਰ ਲਹਿ ਸੋਈ ॥
ਗੁਰੂ ਗ੍ਰੰਥ ਕੀ ਕਥਾ ਸੁਨਾਵੈ ॥ ਮਰਯਾਦਾ ਗੁਰ ਸਿਖੀ ਦਿਢਾਵੈ ।
ਸਾਖੀ ਭਾਂਤਿ ਅਨੇਕ ਸੁਨੈ ਹੈ । ਜੋ ਸੁਨ ਸੰਗਤ ਅਤਿ ਮੁਦ ਥ ਹੈ ॥
ਗੁਰੂ ਗ੍ਰੰਥ ਕੇ ਅਰਥਨ ਕੇਰੀ ॥ ਤਿਸ ਤੇ ਚਾਲੀ ਰੀਤਿ ਬਧੇਰੀ ।
ਜੇਤਕ ਮਰਯਾਦਾ ਹੈ ਔਰੈਂ ॥ ਸ੍ਰੀ ਅੰਮ੍ਰਿਤਸਰ ਪਿਖੀਅਤ ਗੌਰੈਂ ॥
ਮਨੀ ਸਿੰਘ ਸਬ ਏਹੁ ਚਲਾਈ ॥ ਜਿਸ ਤੇ ਜਸ ਹੋਯੋ ਅਧਿਕਾਈ ॥੧੩॥

ਦੋਹਰਾ—

ਮਨੀ ਸਿੰਘ ਕਾ ਸੁਜਸ ਸੁਨ, ਬਡ ਭ੍ਰਾਤਹਿ ਤਿਸ ਕੇਰ ॥
ਸਿੰਘ ਨਗਾਹੀਆ ਆਇਓ, ਸੰਗ ਕੁਟੰਬ ਬਧੇਰ ॥
ਜਥਾ ਜੋਗ ਦਰਬਾਰ ਮੈ, ਭੇਟਾ ਦੈ ਮੁਦ ਧਾਰ ॥
ਮਨੀ ਸਿੰਘ ਕੇ ਚਰਨ ਪੈ, ਡਾਰਿਓ ਸਬ ਪਰਿਵਾਰ ॥੧੪॥

ਚੌਪਈ—

ਮਿਲੇ ਪਰਸਪਰ ਦੋਨੋ ਭਾਈ ॥ ਭਏ ਮੋਦ ਅਤਿ ਅੰਗ ਨ ਮਾਈ ॥
ਸਾਤੋਂ ਸੁਤਨ ਸਹਿਤ ਪਰਿਵਾਰੈਂ ॥ ਅੰਮ੍ਰਿਤ ਛਕਵਾਯੋ ਮੁਦ ਧਾਰੈਂ ॥
ਅਘੜ ਸਿੰਘ ਬਰਾਜ ਦਰਗਾਹਾ ॥ ਤੀਨੋ ਤਜੇ ਮਨੀ ਸਿੰਘ ਪਾਹਾ ॥
ਰੁਘਾ ਸਿੰਘ ਮਰਾੜ ਸੁਜਾਨਾ ॥ ਬਖਤਾ ਸਿੰਘ ਬੀਰ ਬਲਵਨਾ ॥
ਚਾਰੋਂ, ਇਹ ਨਿਜ ਪਿਤਾ ਸੰਗਾਰੇ ॥ ਨਿਜ ਘਰ ਲੌਂਗੋਵਾਲ ਪਧਾਰੇ ।

ਇਨ ਚਾਰੋਂ ਕੀ ਤਹਿ ਸੰਤਾਨ ॥ ਹੈ ਅਧਿਕੈ ਅਬ ਲਖਤ ਜਹਾਨ ॥
ਮਨੀ ਸਿੰਘ ਢਿਗ ਤੀਨ ਜੁ ਰਹੇ ॥ ਤਿਨੇ ਸਤ੍ਰੁ ਬਹੁ ਰਣ ਮੇਂ ਦਹੇ ॥
ਸੋ ਬਿਦਤੇ ਸਬ ਪੰਥ ਮਝਾਰੇ ॥ ਬਲੀ ਬਹਾਦਰ ਬੀਰ ਅਪਾਰੇ ॥
ਨਵਾਬ ਕਪੂਰ ਸਿੰਘ ਕੇ ਪਾਸ ॥ ਰਹਯੋ ਬਰਾਜ ਸਿੰਘ ਸਦ ਖ਼ਾਸ ॥
ਸੁਖ ਨਿਧਾਨ ਕੀ ਦੇਗ ਚਲਾਵੈ ॥ ਭਯੋ ਸੁਖਈ ਬਿਦਤ ਇਸ ਭਾਵੈ ॥
ਜਬ ਜਬ ਤੁਰਕਨ ਸੋ ਰਣ ਪਰੇ । ਆਗੇ ਹੋਇ ਇਨੇ ਅਰਿ ਹਰੇ ॥
ਇਕ ਥਾਂ ਘੇਰਯੋ ਗਯੋ ਨਵਾਬ ॥ ਖੇਂਚ ਤੇਗ ਇਨ ਜਾਇ ਸ਼ਿਤਾਬ ॥
ਸਆਦਤ ਖਾਂਨ ਨਵਾਬੋਂ ਬਾਢ ॥ ਲਯਾਯੋ ਨਿਜ ਨਵਾਬ ਕੋ ਕਾਢ ॥
ਇਸ ਪਰ ਖ਼ੁਸ਼ਿ ਹੋਇ ਅਧਿਕ ਨਵਾਬ ॥ ਨਿਜ ਸੁਤ ਕਾ ਤਿਹ ਦਯੋ ਖਿਤਾਬ॥
ਸੋ ਅਸਵਾਰ ਕੇਰ ਸਰਦਾਰ ॥ ਕਰ ਦੀਨੋ ਇਸ ਕੋ ਮੁਦ ਧਾਰ ॥
ਦ੍ਵਾਦਸ ਪਿੰਡ ਦਏ ਜਾਗੀਰ ॥ ਥਾ ਇਹ ਜਤੀ ਸਤੀ ਬਡ ਬੀਰ ॥
ਫਿਰ ਖ਼ੁਸ਼ਹਾਲ ਸਿੰਘ ਦਿਸੋ ਘਨੋਲੇ ॥ ਲੜਯੋ ਪਠਾਨਨ ਸੋ ਅਤਿ ਸੋਲੇ ॥
ਤਹਿ ਖਰਾਜ ਸਿੰਘ ਭਯੋ ਸ਼ਹੀਦ ॥ ਜਨਮ ਮਰਨ ਤੈਂ ਲਈ ਰਸੀਦ ॥
ਤਾਹਿ ਸ਼ਹੀਦ ਗੰਜ ਅਬ ਤੈ ਹੈਂ ॥ ਪੂਜਤ ਸਬ ਜਨ ਬਾਂਛਤ ਪੈ ਹੈਂ ॥
ਥਾ ਦਿਦਾਰ ਸਿੰਘ ਇਕ ਤਿਹ ਪਾਲਕ ॥ ਤ੍ਰੈ ਪਿੰਡਨ ਕਾ ਕੀਨੋ ਮਾਲਕ ॥
ਬ ਔਲਾਦ ਸੋਊ ਜਬ ਮਰਿਓ ॥ ਬੁਧ ਸਿੰਘ ਗ੍ਰਾਮ ਜ਼ਬਤ ਤ੍ਰੈ ਕਰਿਓ ॥
ਥਰਾਜ ਸਿੰਘ ਕਾ ਛੋਟਾ ਭਾਈ ॥ ਥਾ ਰੁੱਘਾ ਸਿੰਘ ਬੀਰ ਮਹਾਈ ॥
ਖ਼ੁਸ਼ਾਲ ਸਿੰਘ ਸਰਦਾਰ ਤਾਹਿ ਕੈ ॥ ਪਾਂਚ ਪਿੰਡ ਸਦ ਦੀਏ ਚਾਹਿ ਕੈ ॥
ਸੁਰਤਾਪੁਰ ਕੀ ਥਾਣੇਦਾਰੀ ॥ ਕਰਤ ਤਹਯੋ ਸੋ ਵਾਸ ਲੰਡਯਾਰੀ ॥
ਪ੍ਰੇਮ ਸਿੰਘ ਸੁਤ ਤਿਸਕਾ ਪਾਛੈ ॥ ਮਾਲਕ ਰਹਯੋ ਗਰਾਮਨ ਆਛੈ ॥
ਜਬੈ ਲਾਹੌਰ ਅੰਗਰੇਜ਼ਨ ਲੀਓ ॥ ਬੰਦੋਬਸਤ ਇਸ ਦਿਸ ਨਿਜ ਕੀਓ ॥
ਅੰਗਰੇਜ਼ਨ ਕੀ ਤਾਬੇਦਾਰੀ ॥ ਪ੍ਰੇਮ ਸਿੰਘ ਨਾ ਕਰਨੀ ਧਾਰੀ ॥
ਛੋਡ ਜਗੀਰ ਪਟਿਆਲੇ ਆਇ ॥ ਕਰੀ ਨੌਕਰੀ ਮਨ ਮੁਦ ਥਾਇ ॥
ਟੋਪੀ ਵਾਲੇ ਤਈਂ ਸਲਾਮ ॥ ਨਾਹਿੰ ਕਰੀ ਤਜਿ ਦੀਨੇ ਗਾਮ ॥
ਹੁਤੋ ਨਿਹੰਗੀ ਤਾਹਿ ਸੁਭਾਵ ॥ ਇਸ ਹਿਤ ਲਖਯੋ ਨ ਲਾਭ ਕੁਲਾਵ ॥੧੫॥

ਦੋਹਰਾ—

ਦੂਤੀ ਭਤੀਜਾ ਮਨੀ ਸਿੰਘ, ਕੇਰ ਅਘੜ ਸਿੰਘ ਨਾਮ ॥

ਜੋਧਾ ਬਿਦਤਜੋ ਪੰਥ ਮੈਂ, ਹਤੇ ਸ਼ਤ੍ਰ ਉਨ ਆਮ ॥੧੬॥

ਦ੍ਵੈਯਾ ਛੰਦ—

ਮਨੀ ਸਿੰਘ ਕਾ ਹੁਤੋ ਭਤੀਜਾ, ਤੀਸਰ ਸਿੰਘ ਦਰਗਾਹ ॥
ਬਹੁਤ ਬਰਸ ਰਹਿ ਪੰਥ ਸਾਥ ਉਨ, ਸ਼ੱਤਰੂ ਬਨ ਕੋ ਦਾਹਾ ।
ਬਾਣ ਸ਼ਬਦ ਬੋਧੀ ਤਿਸ ਤਾਈਂ, ਆਵਤ ਵਿਦਜਾ ਭਾਰੀ ।
ਔਰ ਪੜਿਓ ਥਾ ਮਨੀ ਸਿੰਘ ਤੈ, ਵਿਦਆ ਸਬ ਪਰਕਾਰੀ ॥
ਬਲਕੇ ਮਨੀ ਸਿੰਘ ਕੀ ਸੇਵਾ, ਮਾਹਿ ਰਹਿਤ ਥਾ ਆਛੇ ॥
ਇਸੀ ਹੇਤ ਤੈ ਮਨੀ ਸਿੰਘ ਕੇ ਸਾਕਾ ਕੀਨੇ ਪਾਛੇ ॥
ਪੰਥ ਖਾਲਸਾ ਹੋਇ ਇਕਤ੍ਰ, ਸਾਦਰ ਇਸ ਕੋ ਆਖਜੋ ॥
ਮਨੀ ਸਿੰਘ ਕਾ ਹੱਕਦਾਰ ਤੁਹਿ, ਲਾਯਕ ਪੰਥਹਿ ਲਾਖਜੋ ॥
ਸ਼੍ਰੀ ਦਰਬਾਰ ਮਹੰਤ ਗ੍ਰੰਥੀ, ਮਨੀ ਸਿੰਘ ਸਮ ਪਾਛੇ ॥
ਕਾਯਮ ਹੋਇ ਬਿਹਾਰ ਸੰਭਾਲਹੁ, ਪੰਥ ਚਾਹਿਤ ਤੁਹਿ ਆਛੇ ॥
ਹਾਥ ਜੋਰ ਇਨ ਕਹਿਯੋ ਪੰਥ ਪੈ, ਤੁਮ ਤੋ ਕ੍ਰਿਪਾਕਰ ਹੈਂ ॥
ਪਰ ਇਹੁ ਪੂਜਾ ਧਾਨ ਜ਼ਹਿਰ ਸਮ, ਸਤਿਗੁਰ ਸਾਚੇ ਰਰ ਹੈਂ ॥
ਇਸ ਹਿਤ ਮੈਂ ਨ ਚਹੌਂ ਪਰਵਿਰਤੀ, ਐਸੀ ਦੂਖਨ ਕਾਰਨ ॥
ਜਿਸ ਤੇ ਬੁਧਿ ਸੁਧਰੈ ਹੈ ਨਾਹੀ, ਮਨੁਖ ਜਨਮ ਹੈ ਹਾਰਨ ॥
ਇਸ ਮੈ ਝਗੜੇ ਅਰ ਫਸਾਦ ਬਡ, ਕੁਛ ਦਿਨ ਕੋ ਬਦ ਜੈ ਹੈਂ ॥
ਲੋਭ ਲਹਿਰ ਮੇਂ ਫਸ ਕਰ ਫਿਰ ਜਨ, ਅਨਕ ਬਿਕ੍ਰਮ ਕਮੈ ਹੈ ॥
ਅਬ ਤੋ ਧਰਮ ਅਸਥਾਨ ਮਾਨ ਹੈ, ਫਿਰ ਮਲਕੀਜਤ ਥਪ ਕੈ ॥
ਰਾਗ ਦ੍ਵੈਸ਼ ਲੋਗਨ ਸਿਉ ਠਟ ਕੈ, ਕਰੈਂ ਉਪਦ੍ਰਵ ਛਪ ਕੈ ॥
ਵਿਸ਼ਯ ਵਿਕਾਰਨ ਮੈਂ ਆਮਦਨੀ, ਖਰਚੈਂ ਹੇਤ ਕੁਟੰਬੈ ॥
ਅਭਜਾਗਤ ਕੋ ਪੂਛੇ ਨ ਪਾਨੀ, ਦੋਨੋਂ ਲੋਕ ਬਿਡੰਬੈ ॥
ਪੰਥ ਦੇਖ ਲਾਯਕ ਤਿਸ ਹੀ ਕੋ, ਬਹੁ ਸਮਝਾਯ ਰਹਾਯੋ ॥
ਪਰ ਉਸਨੇ ਪਰਵਿਰਤੀ ਤਜਿ ਕੈ, ਸਰਬ ਸਮਾਨ ਲੁਟਾਯੋ ॥

ਪਾਂਚ ਸਿੰਘ ਸਤ ਸੰਗੀ ਲੈ ਸੰਗ, ਗੰਗ ਤੀਰ ਜਾਂ ਬੈਸੇ ॥
ਅਬ ਲੌ ਨਾਮ ਤਿਸੀ ਕੇ ਡੇਰਾ, 'ਬਾੜ੍ਹਾ' ਪਰਸਿਧ ਹੈ ਸੋ ॥
ਪੀਛੇ ਸਰਦਾਰਨ ਨਿਜ ਨੌਕਰ, ਅਮ੍ਰਿਤਸਰ ਬੈਠਾਏ ॥
ਜੋ ਜੋ ਕਾਮ ਸੌਂਪਿਓ ਜਿਸ ਕੋ, ਨਾਮ ਵਹੀ ਬਿਦਤਾਏ ॥
ਸਨੇ ਸਨੇ ਸੋ ਭਏ ਮਰੂਸੀ, ਪੂਰੀ ਭਈ ਕਹਾਵਤ ॥
ਸਾਰੀ ਦੁਨੀਯਾ ਤੈ ਸੋ ਸੌਗੁਨ, ਬਾਦ ਫਸਾਦ ਰਖਾਵਤ ॥
ਆਮਦਨੀ ਝਗੜਿਓਂ ਮੈਂ ਜਾਵਤ, ਕੈ ਖਰਚਤ ਵਿਖਯੋਂ ਮੈਂ ॥
ਧਰਮ ਅਰਥ ਨਹਿ ਲਗ ਹੈ ਪਾਈ, ਅਜਮਾ ਕਰ ਲਿਖਯੋ ਮੈਂ ॥
ਅਮ੍ਰਿਤਸਰ ਦਰਬਾਰ ਵੀਚ, ਜੋ ਪੂਜਾ ਗੁਰਸਿਖ ਦੇ ਹੈਂ ॥
ਨਾਹਿ ਲਗਤ ਸ਼ੁਭ ਕਾਮ ਵਿਖੇ ਸੋ, ਵਿਸ਼ਯ ਪੁਜਾਰਿ ਭੁਗੇ ਹੈਂ ॥
ਕਿੰਚਿਤ ਕਥਾ ਮਨੀ ਸਿੰਘ ਜੀ ਕੀ, ਯੁਤ ਪਰਿਵਾਰ ਸੁਨਾ ਕੇ ॥
ਧਯਾਇ ਕਰਿਓ ਬਿਸ੍ਰਾਮ ਇਹਾਂ ਅਬ, ਗੁਰ ਪਦ ਪਦਮ ਮਨਾ ਕੈ ॥੧੭

ਇਤਿ ਸ੍ਰੀ ਗੁਰ ਪੰਥ ਪ੍ਰਕਾਸ਼ੇ ਗਯਾਨ ਸਿੰਘ ਵਿਰਚਿਤੇ ਮਨੀ ਸਿੰਘ ਕਾ ਪ੍ਰਸੰਗ ਵਰਨਨੰ ਨਾਮ ਉਨ੍ਹਤ੍ਰਮੋਂ ਨਿਵਾਸ: ॥੬੯॥

ਦੋਹਰਾ—

ਸੰਗਤ ਗੁਰ ਸਮਰਥ ਲਖ, ਸਬ ਕੇ ਚਰਨ ਮਨਾਇ ॥
ਜਿਉਂ ਸ਼ਹੀਦ ਹੈ ਮਨੀ ਸਿੰਘ, ਕਥਾ ਸੁਨੋ ਅਬ ਸਾਇ ॥੧॥

ਦ੍ਵੈਯਾ ਛੰਦ—

ਮਨੀ ਸਿੰਘ ਦਰਬਾਰ ਗ੍ਰੰਥੀ, ਥਾ ਬਨਿ ਰਹਯੋ ਅਚਾਰਯ ॥
ਜਬ ਜਬ ਪੰਥ ਆਇ ਅਮ੍ਰਿਤਸਰ, ਕਥਾ ਸੁਨਾਵੈ ਆਰਯ ॥
ਸਿਖੀ ਸਿਦਕ ਪ੍ਰੇਮ ਨੇਮ ਬਡ, ਗੁਰੂ ਘਰ ਮਾਹਿ ਦਿਢੈ ਹੈ ॥
ਜਾਤੈਂ ਜਤ ਸਤ ਬਢੈ ਬੀਰ ਰਸ, ਦੋ ਬਿਧਿ ਸ਼ਤਰੂ ਕਟੈ ਹੈ ॥
ਪੁਸਤਕ ਅਨਿਕ ਸਾਖੀਆਂ ਕੇ ਉਨ, ਐਸੇ ਢੰਗ ਰਚਾਏ ॥
ਜਿਨ ਕੋ ਪਢ ਸੁਨ ਸਿਖ ਗੁਰੂ ਕੇ, ਅਬ ਲੌ ਪੱਕੇ ਥਾਏ ॥

ਜਪੁ ਜੀ, ਆਸਾਵਾਰ, ਗਜਾਨ ਰਤਨਾਵਲੀ, ਲੌ ਯੁਤ ਟੀਕੇ ॥
ਰਚ ਰਾਖੀ ਸਾਖੀ ਅਤਿ ਤਿਨ ਮੈਂ, ਦਾਯਕ ਸੁਖ ਜਸ ਟੀਕੇ ॥
ਥਾ ਬਹੁ ਗੁਨਾ ਭੰਡਾਰ ਅਕਲ ਕਾ, ਧਰਮ ਧੁਰੰਧਰ ਸੂਟਾ ॥
ਸਦਾ ਪੰਥ ਕੀ ਚਾਹਿ ਉਨਤੀ, ਸਮਾ ਵਿਚਾਰਤ ਪੂਰਾ ॥
ਜਬ ਜਬ ਕੋਊ ਤੁਰਕ ਬਿਅਦਬੀ, ਕਰਨ ਸੁਧਾਸਰ ਆਵੈ ॥
ਬਾਤਾਂ ਤਾਹਿ ਫਕੀਰਨ ਵਾਰੀ, ਐਸੀ ਭਾਂਤਿ ਸੁਨਾਵੈ ।
ਮੋਮਨ ਮੋਮ ਹੋਇ ਢਲ ਜਾਵੈ, ਲਖ ਫਕੀਰ ਤਿਹ ਸਾਰਾ ॥
ਪਾਸ ਫਕੀਰ ਟਿਕਾਇ ਰਖੈ ਬਹੁ, ਲੰਗਰ ਦੇਤ ਅਪਾਰਾ ॥
ਸੁਲਾਕੁੱਲ ਊਪਰ ਤੇ ਬਰਤੈ, ਦਿਲ ਤੇ ਸਿਖੀ ਚਾਹੈ ॥
ਬਿਨਾ ਗੁਰੂ ਨਾਨਕ ਕੇ ਮਤ ਤੈ, ਔਰ ਸਬਨ ਕੋ ਢਾਹੈ ॥
ਪਰਮਾਰਥ ਬਿਵਹਾਰ ਤੋਲ ਉਨ, ਰਾਖੇ ਥ ਸਭ ਭਾਂਤੈ ॥
ਸੰਗਤ ਕੋ ਦਰਬਾਰ ਆਇ ਤਿਹ, ਪੱਕੇ ਕਰੇ ਬਖਜਾਤੈ ॥
ਉਸ ਕੇ ਬਚਨੋ ਪਰ ਸਿਖ ਸਰਧਾ, ਥੇ ਗੁਰੂਅਨ ਸਮ ਰਖਤੇ ॥
ਜੋ ਉਪਦੇਸ ਕਰਤ ਸੋ ਨਿਸਚੈ, ਜਾਤਿ ਨਾਮ ਸਮ ਲਖਤੇ ॥
ਸਰਬ ਭਾਂਤਿ ਵਹ ਹੋਤ ਸਿਆਨਾ, ਪਰ ਹੋਣੀ ਜਬ ਆਈ ॥
ਤਿਸਨੇ ਦਯੋ ਭੁਲਾਇ ਛਿਨਕ ਮਹਿ, ਦੀਰਘ ਦ੍ਰਿਸ਼ਟਿ ਚੁਕਾਈ ॥
ਮਨੀ ਸਿੰਘ ਕਾ ਤਹਾਂ ਵਿਚਾਰਾ ? ਬ੍ਰਹਮਾ ਬਿਸ਼ਨੁ ਮਹੇਸ਼ਾ ॥
ਸਿੱਧ ਮੁਨਿੰਦ੍ਰ ਜਗਿੰਦ੍ਰ ਸਰਿੰਦ੍ਰ ਭੁਲਤੇ ਰਹੇ ਹਮੇਸ਼ਾ ।
ਗੁਰੁਬਾਣੀ ਕੀ ਕਥਾ ਮਨੀ ਸਿੰਘ, ਸਿੱਖਹਿ ਨਿੱਤ ਸੁਨਾਵਤ ।
ਪਰ ਪ੍ਰਸੰਗ ਚਲਤ ਏਕਪਖ, ਹਿਤ ਉਪਕਾਰ ਜਤਾਵਤ ॥
ਅੰਤ ਪ੍ਰਸੰਗ ਕਬੀਰ ਦਾਦੂ ਕੀ ਬਾਣੀ ਮੇਂ ਹੈ ਜੈਸੇ ॥
ਟੀਕੇ ਯੁਤ ਗਰੁਬਾਣੀ ਕੇਤੇ, ਕਰਨ ਚਹੇ ਤਿਨ ਤੈਸੇ* ॥

---

*ਇਹ ਸ਼੍ਰੀਮਾਨ ਗਜਾਨੀ ਗਜਾਨ ਸਿੰਘ ਜੀ ਦੀ ਭਲ ਹੈ, ਭਾਈ ਮਨੀ ਸਿੰਘ ਜੀ ਦੀ ਬੀੜ ਉਨਾਂ ਨੇ ਨਹੀਂ ਵੇਖੀ ਸੀ, ਨਾ ਖੋਜੀ ਸੀ ਜਿਸ ਤੋਂ ਕਿ ਭਾਈ ਮਨੀ ਸਿੰਘ ਉਤੇ ਝੂਠਾ ਦੂਸ਼ਨ ਲਿਖ ਰਹੇ ਨੇ । ਇਹ ਬੀੜ ਪਹਿਲੋਂ ਸ੍ਰੀ ਹਜ਼ੂਰ ਸਾਹਿਬ ਜੀ ਨਾਦੇੜ (ਦੱਖਣ) ਵਿਚ ਸ਼੍ਰੀਮਾਨ ਵਕੀਲ ਸ: ਨਾਨੂ ਸਿੰਘ ਜੀ ਦੇ ਘਰ ਸੀ, ਉਨ੍ਹਾਂ ਦੇ ਵਾਰਸਾਂ ਤੋਂ ਰਾਜਾ ਗਲਾਬ ਸਿੰਘ ਸੇਠੀ ਜੀ ਨੇ (੧੪੦੦) ਚੌਦਾਂ ਸੌ ਰੁਪਏ ਵਿਚ ਖਰੀਦੀ । ਜੋ ਹੁਣ ਰਾਜਾ ਗੁਲਾਬ ਸਿੰਘ ਜੀ ਦਿਆਂ ਸਪੁਤ੍ਰਾਂ ਪਾਸ 'ਹਨੂਮਾਨ ਰੋਡ ਕਨਾਟ ਪਲੇਸ ਦਿੱਲੀ' ਮੌਜੂਦ ਹੈ ।

ਗੁਰੂ ਗ੍ਰੰਥ ਕੀ ਬੀੜ ਖੋਲ੍ਹ ਕੇ, ਸ਼ਬਦ ਨਿਆਰੇ ਨਿਆਰੇ* ॥
ਛਾਂਟ ਰਖੇ ਪ੍ਰਸੰਗਨ ਪਰ ਜਯੋਂ, ਚਾਲੇ ਕਥਾ ਉਦਾਰੇ* ॥
ਟੀਕਾ ਰਚ ਕੇ ਬਹੁਸ਼ਬਦਨ ਪਰ, ਸਿੱਖਹਿ ਕਥਾ ਸੁਣਾਈ ॥
ਵਾਹ ਵਾਹ ਕੀ ਧੁਨੀ ਭਈ ਤਬ, ਜੋ ਨ ਅਨੇਕੈਂ ਭਾਈ⊙ ॥
ਉਨ ਬਹੁ ਸੰਗਤ ਤਾਈਂ ਸਿਖਾ ਕੇ, ਭੜਕਾ ਐਸੇ ਦੀਨੀ⊙ ॥
"ਇਕ ਦਿਨ ਸਿੱਖਨ ਇਹ ਬਿਨਤੀ ਭੀ, ਗੁਰੁ ਅਰਜਨ ਢਿਗ ਕੀਨੀ ॥
ਗੁਰੂ ਗ੍ਰੰਥ ਕੀ ਬਾਨੀ ਕੇਰਾ, ਪਾਠ ਜਬੈ ਹਮ ਕਰਹੈਂ ॥
ਮਨ ਪ੍ਰਸੰਨਤ ਹੋਤ ਨਹਿੰ ਤਹਿੰ, ਜਹਿੰ ਅਰਥ ਸਮਝ ਨਾ ਪਰ ਹੈਂ ॥
ਤਾਂਤੇ ਆਪ ਦੀਜੀਏ ਕਰ ਅਬ, ਗੁਰਬਾਨੀ ਪਰ ਟੀਕਾ ॥
ਜਾਂਤੇ ਅਰਥ ਸਮਝ ਕੇ ਸਿਖ ਸਬ. ਸੁਖ ਹਮੇਸ਼ ਲਹਿ ਨੀਕਾ ॥
ਸੁਨ ਗੁਰ ਕਹਯੋ ਏਹੁ ਗੁਰ ਨਾਨਕ, ਪਾਰਬ੍ਰਹਮ ਕੀ ਬਾਨੀ ॥
ਹਮ ਇਸ ਪਰ ਕਰ ਸਕੈਂ ਨ ਟੀਕਾ, ਅਨੁਭਵ ਰੂਪ ਮਹਾਨੀ ॥
ਗੁਰਮੁਖ ਸਿੱਖਨ ਕੀ ਰਸਨਾ ਪਰ, ਟੀਕਾ ਇਸ ਕਾ ਹੈ ਹੈ ॥
ਬਾਂਛਤ ਅਰਥ ਮਿਲੇਗੋ ਸਭ ਕੋ, ਕਲਮ ਹੇਠ ਨਾ ਐਹੈ ॥

---

*ਇਸ ਬੀੜ ਵਿਚ ਪਾਤਸ਼ਾਹੀਆਂ ਅਨੁਸਾਰ ਬਾਣੀ ਦਾ ਯਥਾ ਕ੍ਰਮ ਕੀਤਾ ਹੋਇਆ ਹੈ ਅਤੇ ਸਾਰਾ ਸ਼੍ਰੀਦਸਮ ਗੁਰੂ ਗ੍ਰੰਥ ਸਾਹਿਬ ਜੀ ਵੀ ਵਿੱਚ ਹੀ ਲਿਖਿਆ ਹੋਇਆ ਹੈ। ਪਰ ਗਯਾਨੀ ਗਯਾਨ ਸਿੰਘ ਬਿਨਾਂ ਬੀੜ ਦੀ ਖੋਜ ਕੀਤਿਆਂ ਹੀ ਝੂਠ ਦੂਸ਼ਨ ਲਿਖੀ ਜਾ ਰਿਹਾ ਹੈ।

⊙ਇਹ ਗਲ ਤਾਂ ਠੀਕ ਹੈ ਕਿ ਇਹ ਸ੍ਰਾਪ ਦੀ ਕਥਾ ਕਿਸੇ ਭਾਈ ਮਨੀ ਸਿੰਘ ਜੀ ਦੇ ਦੋਖੀ ਦੀ ਹੀ ਬਣਾਈ ਹੋਈ ਹੈ, ਜਿਹੜਾ ਕਿ ਆਪਣੀ ਬੀੜ ਨੂੰ ਉਸ ਦੇ ਮੁਕਾਬਲੇ ਤੇ ਲਿਔਣਾ ਚਾਹੁੰਦਾ ਹੈ। ਅਨਪੜ੍ਹਾਂ ਦਾ ਭੜਕ ਜਾਣਾ ਬਿਲਕੁਲ ਮਾਮੂਲੀ ਜਿਹਾ ਵਾਕਿਆਤ ਹੈ, ਚਲਾਕ ਲੋਕ ਹੁਣ ਵੀ "ਪੰਥ ਖਤਰੇ ਵਿੱਚ ਹੈ" ਦਾ ਨਾਅਰਾ ਲਾ ਕੇ ਭੜਕ ਕੇ ਆਪਣਾ ਉਲੂ ਸਿੱਧਾ ਕਰ ਲੈਂਦੇ ਨੇ। ਏਸ ਤੋਂ ਮਾਲੂਮ ਪੈ ਰਿਹਾ ਹੈ ਕਿ ਇਹ ਕਥਾਨਕ ਅਨਜਾਣਾ ਨੂੰ ਭੜਕੋਣ ਵਾਸਤੇ ਭਾਈ ਮਨੀ ਸਿੰਘ ਜੀ ਦਿਆਂ ਵਿਰੋਧੀਆਂ ਨੇ ਹੀ ਘੜਿਆ ਹੋਇਆ ਹੈ, ਅਸਲ ਵਿੱਚ ਇਹ ਸੱਚੀ ਗਲ ਨਹੀਂ ਹੈ।

ਕਾਮਧੇਨੁ ਸੁਰਤਰੁ ਚਿੰਤਾਮਨਿ, ਸਮ ਸਾਗਰ ਗੁਰੁਬਾਨੀ ॥
ਜਥਾ ਬੁਧਿ ਬਿਦਜਾ ਸਰਧਾ ਹ੍ਵੈ, ਪੈਹੈਂ ਅਰਥ ਗਿਆਨੀ ॥
ਹੁਕਮ ਗੁਰੂ ਅਰਜਨ ਕਾ ਇਹੁ ਜਬ, ਹੈ ਸਿੱਖਨ ਕੇ ਤਾਈਂ ॥
ਤੌ ਫਿਰ ਕਲਮ ਬੰਦ ਕਜੋਂ ਕਰ ਹੈ, ਟੀਕਾ ਇਸ ਕਾ ਭਾਈ ॥
ਔਰ ਬਾਤ ਭੀ ਇਕ ਕਵਿ ਕੋਵਿਦ, ਕਹਿਤ ਸੋਊ ਸੁਨ ਲੈ ਹੋ ॥
ਜੋ ਬੁਧਿ ਦਸਗੁਨ ਟੀਕਾਕਾਰ ਮੈ, ਮੂਲਕਾਰ ਤੇ ਥੈ ਹੋ ।
ਤੌ ਕੁਛ ਟੀਕਾ ਕਰ ਸਕ ਹੈ ਨਰ, ਸੋ ਭੀ ਨਾਹਿ ਦਿਸੈ ਹੈ ॥
ਗੁਰੂਆਂ ਤੇ ਦਸ ਗੁਨੀ ਕਮਾਈ, ਬੁਧਿ ਭਾਈ ਮੈ ਨੈ ਹੈ ॥
ਪੂਨਾਂ ਦੇਹ ਗੁਰੂ ਗ੍ਰੰਥ ਗੁਰੂ ਕੀ, ਸਰਬ ਪੰਥ ਹੈ ਮਾਨਤ ॥
ਦਸਮ ਗੁਰੂ ਜੀ ਨਿਜ ਰਸ਼ਨਾ ਤੈ, ਏਹੀ ਗਏ ਬਖਾਨਤ ।
ਸੋ ਇਨ ਦੇਹ ਗੁਰੂ ਕੀ ਤੋੜੀ, ਜੁਦੇ ਜੁਦੇ ਅੰਗ ਕੀਏ ॥
ਇਹੁ ਮਨਮੱਤ ਤਨਖਾਹਿ ਕਰੀ ਬਡ, ਚਹੀਏ ਫਲ ਇਹੁ ਦੀਏ
ਔਰੇਂ ਅੰਗ ਪ੍ਰਸੰਗ ਠਟੇ ਜੋ, ਇਹੁ ਭੀ ਭਲੀ ਨ ਬਾਤੇ ॥
ਜੇ ਗੁਰੁ ਅੰਗ ਪ੍ਰਸੰਗ ਚਹਿਤੇ, ਰਰਨੇ ਤੋ ਕਰ ਜਾਤੇ ॥
ਫਿਰ ਉਸ ਬਾਨੀ ਕਾ ਹ੍ਵੈ ਟੀਕਾ, ਨੀਕੋ ਲੇਹੁ ਵਿਚਾਰੀ ॥
ਕੋਸ਼ ਬਿਆਕਰਨੋ ਕੀ ਜਿਸ ਪਰ, ਕੈਦ ਲਗੀ ਹੁਇ ਭਾਰੀ ॥
ਬੇਦ ਪੁਰਾਨ ਸਿੰਮ੍ਰਤ ਸ਼ਾਸਤ੍ਰ, ਸੰਸਕ੍ਰਿਤ ਜੋ ਬਾਨੀ ॥
ਭਾਖਾ ਦੇਸ ਫਾਰਸੀ ਅਰਬੀ, ਔਰ ਜੁ ਭਗਤਹਿ ਭਾਨੀ ॥
ਬਿਆਕਰਨ ਕੋਸ਼ਨ ਅਨੁਸਾਰੇ, ਅਰਥ ਉਨੋ ਕਾ ਥੈ ਹੈ ॥
ਈਸ੍ਵਰ ਬਪੁ ਗੁਰੁ ਕੇ ਅਨਭਵ ਪਰ, ਪੇਸ਼ ਨਾ ਇਨ ਕੀ ਜੈ ਹੈ ॥
ਤਾਂ ਤੇ ਇਸ ਬੇ-ਕੈਦ ਬਾਨੀ ਕੋ, ਕੈਦ ਕਰਜੋ ਜੋ ਚੈ ਹੈ ॥
ਏਹੁ ਨ ਕੈਦ ਹੋਇ ਟੀਕਾ ਮੈ, ਕਰਨਹਾਰ ਦੁੱਖ ਪੈ ਹੈ ॥
†ਮਨੀ ਸਿੰਘ ਭਾਈ ਜੀ ਕੋ, ਬਡਿਆਈ ਥੇ ਨ ਚਹਾਵਤ ॥

---

†ਗੁਰਬਾਨੀ ਕਾ ਟੀਕਾ ਕਰਨੇ ਦੀ ਇਛਿਆ ਵਾਲੇ ਪੁਰਸੋਂ ਕੀ ਦਸਾ ਦੇਖੋ (੧) ਭਾਈ ਮਨੀ ਸਿੰਘ ਜੀ ਕੇ ਬੰਦ ਬੰਦ ਜੁਦੇ ਥੀਏ (2) ਭਾਈ ਸ਼ੋਭਾ ਸਿੰਘ ਦਿਲਵਾਲ ਪੰਡਿਤ ਸੰਸਕ੍ਰਿਤ ਅਰਬੀ ਫਾਰਸੀ ਥਾ, ਉਸ ਕੀ ਜ਼ਬਾਨ ਹੈ

ਸੋ ਮਤਸਰੀ ਅਨਪੜੇ ਸਿੱਖਨ ਤਾਈ ਭਏ ਭਖਾਵਤ ॥*
ਬਿਨ ਸੱਚੇ ਸਮਝੇ ਸੰਗਤ. ਨੇ. ਰੌਸ ਠਾਨ ਅਤਿਸੈ ਹੈ ॥
ਮਨੀ ਸਿੰਘ ਕੋ ਸਰਾਫ ਭਯਾਨਕ, ਦੀਨੋਂ ਐਸੇ ਕੈ ਹੈ ॥
"ਦੇਹ ਗੁਰੂ ਕੀ ਗੁਰੂ ਗ੍ਰੰਥ ਹੈ, ਜੁਦੀ ਜੁਦੀ ਤੈਂ ਕੀਨੀ ॥
ਅੰਗ ਅੰਗ ਤਜੋਂ ਤੁਮਰੇ ਨਜਾਰੇ, ਚਹੀਏ ਹੋਵਹਿ ਪੀਨੀ ॥"
ਇਹ ਅਤੀ ਘੋਰ ਸ੍ਰਾਪ ਸਿੱਖਨ ਤੈ, ਸੁਨ ਭਾਈ ਜੀ ਡਰਿਓ ॥
ਫਿਰ ਵਿਚਾਰ ਭਾਵੀ ਧੀਰਜੁ ਧਰ, ਅਤਿ ਨਿੰਮਰਿ ਹੁਇ ਰਰਿਓ ॥
ਸ੍ਰਾਪ ਆਪ ਕਾ ਫਿਰੈ ਨ ਕਬਹੂੰ. ਸ਼ਸੀ ਸੂਰ ਜੌ ਟਰ ਹੈ ॥
ਸੰਗਤ ਗੁਰੂ ਗੁਰੂ ਹੈ ਸੰਗਤ., ਹਮਹੂੰ ਐਨ ਨਿਹਰ ਹੈ ॥

---

☞ ਮੈਂ ਗਲੀ ਹੋ ਗਈ (੩) ਭਾਈ ਗੁਰਮੁਖ ਸਿੰਘ ਗਯਾਨੀ ਕੀ ਦਸ਼ਾ ਤਵਾਰੀਖੋਂ ਸੇ ਜ਼ਾਹਰ ਹੈ, ਰਾਜੇ ਹੀਰਾ ਸਿੰਘ ਨੇ ਕੈਸੀ ਦੁਰਦਸ਼ਾ ਕਰ ਮਾਰਿਆ (੪) ਭਾਈ ਸਮੁੰਦ ਸਿੰਘ ਗਿਆਨੀ ਕੁਸ਼ਟੀ ਭਯਾ (੫) ਪੰਡਿਤ ਤਾਰਾ ਸਿੰਘ ਜੀ ਪਾਂਚ ਮਹੀਨੇ ਅਤਿ ਕਸ਼ਟ ਪਾ ਕੇ ਗੁਜ਼ਰੇ (੬) ਕਵੀ ਰਾਮ ਸਿੰਘ ਕ੍ਰਿਮ ਪੜ ਕੇ ਮਰਾ (7) ਅਬ ਰਾਜਾ ਫਰੀਦ ਕੋਟੀਏ ਆਦਿਕ ਅਨੇਕ ਪੁਰਖ ਲੱਧਾ ਸਿੰਘ ਜੈਸੇ ਪਖੰਡੀ ਮੰਗਤੇ ਉਦਤ ਹੋ ਰਹੇ ਹੈਂ। ਏਕ ਮਨੀ ਸਿੰਘ ਜੀ ਤੇ ਬਿਨਾਂ ਹੋਰ ਸਬ ਹਮਨੇ ਅਪਨੇ ਨੇਤ੍ਰੋਂ ਸੇ ਦੇਖੇ ਹੈਂ, ਪਰ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬਾਨੀ ਕਾ ਆਜ ਤਕ ਕਿਸੀ ਸੇ ਨਹੀਂ ਬਨਾ ਔਰ ਨਾ ਹੀ ਬਨੇਗਾ, ਕਿਉਂਕਿ ਟੀਕਾ ਸੋ ਕਰੇ, ਜੋ ਗੁਰੂ ਸਾਹਿਬੋਂ ਸੇ ਅਧਕ ਅਨੁਭਵ ਬਿਦਿਆ ਕਰਨੇ ਵਾਲਾ ਹੈ।

ਨੋਟ—ਪੰਥ ਪ੍ਰਕਾਸ਼ ਦੇ ਕਰਤੇ ਦਾ ਇਹ ਨੋਟ ਉਹਨਾਂ ਦੇ ਪੁਰਾਨੇ ਖ਼ਿਆਲੀ ਹੋਣ ਦਾ ਪਰਿਚਯ ਦੇਂਦਾ ਹੈ, ਪਰ ਇਹ ਗਯਾਨੀ ਗਯਾਨ ਸਿੰਘ ਜੀ ਦੀ ਪਰਮ ਭੁੱਲ ਹੈ ॥ *ਗਯਾਨੀ ਗਯਾਨ ਸਿੰਘ ਜੀ ਭਾਈ ਮਨੀ ਸਿੰਘ ਜੀ ਨੂੰ ਸ੍ਰਾਪ ਦਾ ਪ੍ਰਸੰਗ ਅਨਪੜ ਅਤੇ ਈਰਖਾਲੂਆਂ ਦੀ ਕ੍ਰਿਯਾ ਵੀ ਮੰਨਦਾ ਹੈ, ਫੇਰ ਇਸ ਨੂੰ ਜਾਯਜ਼ ਵੀ ਠਹਿਰੌਂਦਾ ਹੈ, ਦੋਵੇਂ ਗੱਲਾਂ ਕਿਵੇਂ ਹੋ ਸਕਦੀਆਂ ਨੇ ? ਅਨਪੜ (ਮੂਰਖ) ਅਤੇ ਈਰਖਾਲੂ ਬੰਦੇ ਤਾਂ ਗੁਰੂ ਦੀ ਸੰਗਤ ਹੋ ਹੀ ਨਹੀਂ ਸਕਦੇ ਅਤੇ ਨਾ ਹੀ ਉਹਨਾਂ ਦਾ ਸ੍ਰਾਪ ਚੱਲ ਸਕਦਾ ਹੈ। ਪੰਥ ਪ੍ਰਕਾਸ਼ ਦਾ ਇਹ ਪ੍ਰਸੰਗ ਭਾਈ ਮਨੀ ਸਿੰਘ ਜੀ ਦੀ ਕਥਾ ਨੂੰ ਪ੍ਰਕਰਣ ਤੋਂ ਉੱਖੜ ਉਖੱੜ ਕੇ ਬਿਆਨ ਕਰਦਾ ਹੈ, ਜਿਸ ਤੋਂ ਗਿਆਨੀ ਗਿਆਨ ਸਿੰਘ ਜੀ ਦੀ ਰਚਨਾ ਵਿੱਚ ਕਿਸੇ ਹੋਰ ਨੇ ਗੜਬੜ ਕੀਤੀ ਹੋਈ ਦਾ ਵੀ ਸੰਦੇਹ ਪੈਂਦਾ ਹੈ।

ਹੋਵੇ ਤੈਸੇ ਜੈਸੇ ਭਾਖਜੋਂ, ਪਰ ਇਕ ਦਾਨ ਮੰਗੇ ਹੋਂ ।
ਸਿਖੀ ਸਿਦਕ ਨਿਭੈ ਸ੍ਵਾਸਨ ਸੋਂ ਕਸ਼ਟ ਨਸ਼ਟ ਕਰ ਦੇ ਹੋਂ ।
ਤਨ ਲੌ ਵਸਤੂ ਔਰ ਸਭ ਮਿਲ ਹੈ, ਸਿੱਖੀ ਫੇਰ ਨ ਥਿਆਵੇ
ਜਿਸ ਤੇ ਕਟਤ ਚੁਰਾਸੀ ਤਿੱਖੀ, ਸੰਤ ਬੇਦ ਗੁਰੂ ਗਾਵੈਂ ॥
ਇਹ ਸੁਨ ਸਿਖਨ ਸਿਦਕ ਪੇਖ ਤਿਸ, ਭਰ ਨੇਤ੍ਰ ਇਮ ਭਾਖਿਓ ॥
ਸਿਖੀ ਸਿਦਕ ਤੁਮਾਰਾ ਨਿਭ ਹੈ, ਕਸ਼ਟ ਨ ਬਿਆਪੈ ਲਾਖਿਓ ॥
ਇਹ ਸੁਨ ਮਨੀ ਸਿੰਘ ਖੁਸ਼ੀ ਹੋ ਕੇ, ਕਹਯੋ ਧਨਯ ਗੁਰਸਿਖ ਹੈਂ ॥
ਤਜ ਲਿਹਾਜ਼ ਮਰਯਾਦਾ ਪਾਲੀ, ਦਯ ਸੁਧਾ ਕਟ ਬਿਖ ਹੈਂ ॥
ਅਹੋ ਖਾਲਸਾ ਜੀ ਕਵਿ ਕੈ ਹੈ, ਬਿਨ ਸਲਾਹਿ ਜੋ ਕਰਨਾ ।
ਤਿਸ ਤੇ ਭਲਾ ਹੋਤ ਹੈ ਥੋਰਾ, ਪਰੈ ਅਧਕ ਦੁਖ ਭਰਨਾ ।
ਦੇਖੋ ਮਨੀ ਸਿੰਘ ਜੋ ਸਭ ਕੋ, ਲਾਵਤ ਥਾ ਤਨਖਾਹੈਂ ।
ਮਰਜ਼ੀ ਭਾਵੀ ਰਹੀ ਨ ਬਰਜੀ, ਚਢਯੋ ਸ਼ਕੰਜ਼ੇ ਵਾ ਹੈਂ ॥
ਤਾਰੂ ਡੂਬਤ ਪਾਂਧੇ ਭੂਲਤ, ਠੀਕ ਸਯਾਨੇ ਕੈ ਹੈਂ ॥
ਪੈਗੰਬਰ ਅਵਤਾਰ ਸੁਰਾਸੁਰ, ਭਾਵੀ ਸਭ ਨ ਭੁਲੈ ਹੈਂ ॥
ਬੀੜ ਗ੍ਰੰਥ ਕੀ ਥੀ ਜੋ ਤੋੜੀ, ਸੋ ਫਿਰ ਕੀਨੀ ਵੈਸੋ ॥
ਅੰਗ ਪ੍ਰਸੰਗ ਜੁ ਟੀਕਾ ਕੀਨਾ, ਥਾ ਜਲ ਪਾਯੋ ਹੈ ਸੋ* ॥

*ਭਾਈ ਮਨੀ ਸਿੰਘ ਜੀ ਦੀ ਇਹ ਬੀੜ ਹੁਣ ਵੀ ਮੌਜੂਦ ਹੈ । ਜੀਹਦਾ ਜ਼ਿਕਰ ਵਿਸਤਾਰ ਨਾਲ "ਆਦਿ ਸ੍ਰੀ ਗੁਰੂ ਗ੍ਰੰਥ ਜੀ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ" ਵਿਚ ਅਸੀਂ ਲਿਖ ਕੇ ਛਾਪ ਚੁੱਕੇ ਹਾਂ, ਓਥੋਂ ਵੇਖੋ । ਅੰਗ ਪ੍ਰਸੰਗ ਦੇ ਟੀਕੇ ਵਾਸਤੇ ਨਾ ਹੀ ਇਸ ਬੀੜ ਦੇ ਸ਼ਬਦ ਅਲਿਹਦਾ ਕੀਤੇ ਗਏ ਨੇ ਅਤੇ ਨਾ ਇਹ ਭਾਈ ਸਿੰਘ ਜੀ ਦਾ ਉਦੇਸ਼ ਸੀ ਅਨਪੜ ਲੋਕ ਭਾਵੇਂ ਕਿਸ਼ੇ ਤਰ੍ਹਾਂ ਸਮਝਨ । ਪਰ ਭਾਈ ਮਨੀ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਨੂੰ ਵਿੱਚ ਦਰਜ ਕਰਨ ਲਈ ਇਉਂ ਕੀਤਾ ਹੈ । ਕਿਉਂਕਿ ਗੁਰੂ ਬਾਣੀ ਦੇ ਸੰਚਯ ਵਿਚ ਹਰੇਕ ਹਸਤੀ ਦੇ ਪਰਲੋਕ ਸਿਧਾਰਨ ਬਾਦ ਹੀ ਬਾਣੀ ਦਰਜ ਕੀਤੀ ਜਾਂਦੀ ਰਹੀ ਸੀ । ਇਹ ਵਿਚਾਰ 'ਪੁਰਾਤਨਿ ਬੀੜਾਂ ਤੇ ਵਿਚਾਰ' ਭਾਗ ੧ ਵਿੱਚ ਚੰਗੀ ਤਰ੍ਹਾਂ ਨਿਰਣਯ ਨਾਲ ਖੋਲ੍ਹ ਕੇ ਲਿਖਿਆ ਹੋਇਆ ਹੈ ਓਥੋਂ ਬੀੜ ਨੰ: ੧੫ ਵਿੱਚ ਪੜ੍ਹੋ ।

ਸ੍ਰੀ ਦਰਬਾਰ ਬਿਹਾਰ ਐਸ ਹੀ ਰਜੋ ਮਨੀ ਸਿੰਘ ਕਰਤੋ ॥
ਦੇਗ ਚਲਾਵੇ. ਕਥਾ ਸੁਨਾਵੇ, ਪੰਥ ਖੁਸ਼ੀ ਤਿਸ ਪਰ ਥੋ ॥ 2 ॥

ਦੋਹਰਾ—

ਸਮਾ ਸ੍ਰਪ ਕਾ ਨਿਕਟ ਜਬ, ਆਯੋ ਭਾਵੀ ਪ੍ਰੇਰ ॥
ਜਯੋਂ ਜ਼ਿੰਦ ਦੇਵੈਂ ਮਨੀ ਸਿੰਘ, ਸੋ ਕਰਵਾਯੋ ਫ਼ੇਰ ॥ ੩ ॥

ਦ੍ਵੈਯਾ ਛੰਦ—

ਅਮ੍ਰਿਤਸਰ ਤਲਾਬ ਮੈਂ ਮਿਟੀ, ਥੀ ਤੁਰਕਨ ਭਰ ਰਾਖੀ ॥
ਸੋ ਕਾਰਨ ਹਮ ਪੀਛੇ ਭਾਖਜੋ, ਪੜ ਕਰ ਦੇਖਹੁ ਆਖੀ ॥
ਫਿਰ ਭੀ ਹਾਕਮ ਰਹਿਤੋ ਕਾਜ਼ੀ, ਤਹਿ ਅਬਦੁੱਲ ਰਜ਼ਾਕੈ ॥
ਜਿਸ ਤੇ ਡਰਤ ਸਿੱਖ ਹਰਿਮੰਦਿਰ ਦਿਸ, ਕੋਊ ਤੱਕ ਨ ਸਾਕੈ
ਕੇਵਲ ਭੇਸ ਫਕੀਰੋਂ ਕੇ ਮਹਿ, ਮਨੀ ਸਿੰਘ ਇਕ ਰੈ ਹੈ ॥
ਹਿੰਦੂ ਮੁਸਲਠਾਨ ਫਕੀਰਨ, ਕੋ ਲੰਗਰ ਬਰਤੈ ਹੈ ॥
ਬਾਤੇਂ ਮਨੀ ਸਿੰਘ ਕੀ ਜੋਊ, ਏਕ ਬਾਰ ਸੁਨ ਜਾਤੋ ॥
ਕੰਮ ਹਜ਼ਾਰ ਛੋੜ ਕੈ ਫਿਰ ਭੀ, ਸੁਣਨ ਜਰੂਰੈ ਆਤੋ ॥
ਹਰਿ ਮੰਦਿਰ ਤੁਰਕੋਂ ਕੇ ਅੰਦਰ, ਥਾ ਕੰਡੇ ਜਯੋਂ ਰੜਕਤ ॥
ਕਹੇ ਕਾਜ਼ੀਅਨ ਕੇ ਬਹੁ ਵਾਰੀ, ਕਵਨ ਹੇਤ ਭਏ ਭੜਕਤ ॥
ਨਾਜ਼ਮ ਪਠੇ ਗਿਰਾਵਨ ਹਿਤ ਜਿ, ਸੋ ਜਬ ਈਹਾਂ ਐਹੈਂ ॥
ਮਨੀ ਸਿੰਘ ਜੀ ਲੈ ਸੰਤਨ ਕੋ, ਮੰਦਿਰ ਅੰਦਰ ਬੈਹੈਂ ॥
ਪੇਖ ਜਮਾਤ ਸਾਧੂਅਨ ਬੈਠੀ, ਕਰਤ ਬੰਦਗੀ ਸਾਰੇ ॥
ਬਾਤ ਗਜਾਨ ਕੀ ਮਨੀ ਸਿੰਘ ਤਬ, ਮੀਠੀ ਐਸ ਉਚਾਰੇ ॥
ਅਰ ਪ੍ਰਸ਼ਾਦ ਤਮਾ ਕੁਛ ਤਿਸਕੋ. ਦੇ ਕੈ ਨਰਮ ਬਨਾਵੈ ॥
ਲਾਟ ਪਾਟ ਕਰ ਅਨਿਕ ਤ੍ਰਦੱਦ, ਤਿਸਕੋ ਤਈਂ ਟਰਾਵੈ ॥
ਚਾਰਕ ਸਾਲ ਐਸ ਹੀ ਭਾਈ, ਮੰਦਿਰ ਰਹਜੋ ਬਚਾਵਤ ॥
ਕਾਜ਼ੀ ਹਾਕਮ ਰਹਿਤੋ ਤਹਿਂ ਜੋ, ਤਿਸ ਸੋਂ ਰਖਤ ਰਫਾਕਤ ॥

ਸੰਮਤ ਸਤ੍ਰਾ ਸੈ ਪਚਾਨਵੇ,† ਮ੍ਰਿਤੁ ਪਰੇਰੇ ਭਾਈ ॥
ਮੇਲਾ ਦੀਪਮਾਲ ਲਾਵਨ ਹਿਤ, ਹਾਕਮ ਸੋਂ ਠਹਿਰਾਈ ।
ਠੇਕਾ ਪਾਂਚ ਹਜ਼ਾਰ ਰੁਪੱਯਾ, ਸੂਬੇ ਨੂੰ ਕਿਯਾ ਦੇਨਾ ॥
ਦੋ ਹਜ਼ਾਰ ਰਿਸ਼ਵਤ ਕਾਜ਼ੀ ਨੇ, ਛਕਜੋ ਸੂਰ ਕਿਯ ਲੇਨਾ ॥
ਏਹੁ ਲਿਖਤ ਸੂਬੇ ਤੋਂ ਕਾਜ਼ੀ, ਨੇ ਲਿਖਵਾਇ ਮੰਗਾਈ ॥
ਦਸ ਦਿਨ ਮੇਲਾ ਦੀਪ ਮਾਲ ਕਾ, ਬੇਸ਼ਕ ਲਾਵੈ ਭਾਈ ॥
ਏਹੁ ਲਿਖਤ ਲੈ ਮਨੀ ਸਿੰਘ ਝਟ, ਪੰਥ ਲਗਾ ਬੁਲਵਾ ਹੈ ॥
ਪਠੀ ਚਿਠੀਆਂ ਸੁਨ ਸਬ ਸੰਗਤ, ਆਈ [illegible]ਲ਼ੀ ਮਹਾ ਹੈ ॥
ਪੇਖ ਤਾਲ ਕਾ ਹਾਲ ਗਾਰੀਆਂ, ਤੁਰਕਨ ਤੇ ਸਬ ਦੈ ਹੈਂ ।
ਰਾਤਿ ਦਿਨੇ ਲਗ ਪ੍ਰੇਮ ਨੇਮ ਸੈਂ, ਮਿਟੀ ਤਾਲ ਕਢੈ ਹੈਂ ॥
ਕੂਏਂ ਜੋੜ ਸਿਖੋਂ ਨੇ ਅਨਕੇਂ, ਤਾਲ ਵੀਚ ਜਲ ਭਰਿਓ ॥
ਦੀਪਮਾਲ ਇਸ਼ਨਾਨ ਕਰਨ ਹਿਤ, ਖ਼ਲਕ਼ ਉਛਾਲਾ ਫਰਿਓ ॥
ਨਾਜ਼ਮ ਪਾਪੀ ਥਾਪੀ ਔਰੈਂ, ਕਪਟ ਝਪਟ ਕੀ ਚਾਲੀ ॥
ਬੰਦੋਬਸਤ ਕੇ ਰਖਨ ਬਹਾਨੇ, ਭੇਜੈਂ ਫੌਜ ਬਿਸਾਲੀ ॥
ਸਿਖ ਸਰਦਾਰ ਈਹਾਂ ਸਬ ਐਹੈਂ, ਪਕੜ ਉਨੇ ਮਰਵਈਏ ॥
ਬਾਕੀ ਸਿੰਘਨ ਕੋ ਫਿਰ ਹਤ ਕੈ, ਐਨ ਸੁਖਾਰੇ ਥਈਏ ॥
ਚਾਲੇ ਚਲਤ ਨਿੱਤ ਜੋ ਏਹੀ, ਸਿੰਘ ਗਏ ਲਖ ਘਾਤੇਂ ।
ਡੇਰੇ ਦੂਰ ਦੂਰ ਜਾ ਲਾਏ, ਦੌੜਨ ਹਿਤ ਬਖਿਆਤੇਂ ।
ਦੀਪਮਾਲ ਤੇ ਇਕ ਦਿਨ ਪਹਿਲੈ, ਫੌਜ ਲਹੌਰੋਂ ਆਈ ॥
ਪਿਖ ਡਰ ਕਰ ਸੰਗਤ ਉਠ ਭਾਗੀ, ਨਿਸ ਕੋ ਗਈ ਕਿਥਾਈ ॥
ਆਵਤ ਥੀ ਜੋ ਖ਼ਲਕ਼ ਚੁਫੇਰਜੋਂ, ਸੋ ਭੀ ਉਲਟਿ ਪਲਾਈ ॥
ਸਿੰਘ ਭਲਾ ਕਬ ਕਾਬੂ ਐਹੈਂ, ਬੜੇ ਬਣੋਂ ਮੈਂ ਜਾਈ ॥
ਮੇਲਾ ਭਯੋ ਨ ਅਯੋ ਰੁਪੱਯਾ, ਮਾਂਗੈ ਤੁਰਕ ਅਜਾਰਾ ॥
ਮਨੀ ਸਿੰਘ ਕਹਿ ਤੁਮਹੂੰ ਮੇਲਾ, ਫੌਜ ਮੰਗਾਇ ਉਜਾਰਾ ॥
ਮਨੀ ਸਿੰਘ ਥਾ ਏਹੁ ਵਿਚਾਰਿਓ, ਦਰਸ਼ਨ ਸਿੱਖਨ ਥੈ ਹੈ ॥
ਮੇਲਾ ਲਗਣੇ ਕੀ ਪਰਿਪਾਟੀ, ਯੋਂਹੀ ਫਿਰ ਪਰ ਜੈ ਹੈ ॥

---

†ਗਿਆਨੀ ਜੀ ਦੀ ਤੀਜੀ ਐਡੀਸ਼ਨ ਵਿੱਚ ਸੰਮਤ ੧੭੯੭ ਹੈ ।

ਅਰ ਜੋ ਬਹੁ ਬਰਸਨ ਕਾ ਦਸਵੰਧ ਕਾਰ ਭੇਟ ਗੁਰੂ ਕੇਰੀ ॥
ਹੈ ਸਿੱਖਨ ਢਿੱਗ ਸੋ ਦੈ ਜੇ ਹੈਂ, ਯੋ ਧਨ ਆਦਿ ਬਧੇਰੀ ॥
ਦੇਨਾ ਕਰਯੋ ਜ ਦੈ ਕਰ ਤੁਰਕੈਂ, ਬਾਕੀ ਲੰਗਟ ਪੈ ਹੈ ॥
ਹੋਇ ਮੁਰੰਮਤਿ ਤਾਲ ਮੰਦਿਰ ਕੀ, ਬਨਿਓ ਸਿਲਸਿਲਾ ਰੈ ਹੈ ॥
ਪਰ ਜੋ ਭਾਵੀ ਬਾਵੀ ਸੋਈ, ਹੋਇ ਨ ਕਿੰਚਿਤ ਦੋਰੈਂ ॥
ਬੀਸਕ ਸਿੰਘਨ ਯੁਤ ਸਿੰਘ ਜੀ ਕੋ ਫੜਕੈ ਤੁਰਕ ਲਹੋਰੈਂ ॥
ਲੈ ਜਾ ਸ਼ੈਹਰ ਕੈ ਵੀਚ ਕਚਹਿਰੀ, ਸਨਮੁਖ ਸੂਬੇ ਕਰਿਓ ॥
ਫਤੇ ਗਜਾਈ ਸਿੰਘਨ ਗਜ ਕੈ, ਸੁਨ ਖਾਨੂੰ ਜਰ ਬਰਿਓ ॥
ਸੂਬੇ ਨੇ ਕਾਜੀ ਕੋ ਬੂਝਯੋ, ਸਜ਼ਾ ਇਨੈ ਕਿਆ ਦਈਏ ?
ਇਕ ਤੋ ਕਰੀ ਅਹਿਦ ਸ਼ਿਕਨੀ ਇਨ, ਦੂਤੀ ਬਿਅਦਬੀ ਅਹੀਏ ॥
ਸੁਨ ਕੈ ਕੌਲ ਕੁਪੱਤੇ ਕਾਜ਼ੀ, ਪਾਜੀ ਖੋਲ ਕਿਤਾਬੈਂ ॥
ਬਾਦੀ ਪ੍ਰਮਾਦੀ ਹਾਸਦ ਨੈਂ, ਫਤਵਾ ਦਯੋ ਸ਼ਿਤਾਬੈਂ ॥
ਦੋਇ ਜੁਰਮ ਤੋ ਇਹੁ ਇਨ ਕੀਨੇ, ਜੋਊ ਆਪ ਬਤਲਾਏ ।
ਤ੍ਰਿਤੀ ਸਿਖਨ ਕੋ ਸਿਖਰਾ ਇਸਨੇ, ਮੋਮਨ ਬਹੁ ਮਰਵਾਏ ॥
ਫਿਰ ਇਹ ਸਿੰਘ ਮਜ਼ਬ ਕਾ ਮੁਖੀਆ; ਬਡੋ ਮੌਲਵੀ ਕਾਦੀ ॥
ਗਜ਼ਬ ਮਜ਼ਬ ਕੀ ਦੇਤ ਤਲੀਮਾ, ਅਜਬ ਗ੍ਰੰਥੀ ਹਾਦੀ ॥
ਇਸ ਕਾ ਬੰਦ ਬੰਦ ਛੁਡਵਾਨਾ ਸ਼ਰਾ ਮੁਹੰਮਦੀ ਕੈ ਹੈ ॥
ਕੈ ਇਹੁ ਸਿਖੀ ਪਰ ਦੈ ਲਾਣਤ ਦੀਨ ਮਹੰਮਦੀ ਗੈ ਹੈ ॥
ਔਰਨ ਤੇ ਲੈ ਚੱਟੀ ਜਾਮਨੀ, ਤਜੋ ਮਨਾ ਇਸ ਤੋਰੈਂ ॥
ਫੇਰ ਨਾ ਜਾਵੈਂ ਕਬੀ ਗੁਰੂ ਚੱਕ, ਹੋਹਿ ਨ ਇਕਠੇ ਗੋਰੈਂ ॥
ਮਨੀ ਸਿੰਘ ਸੁਨ ਕਹਯੋ ਧਨਯਗੁਰੁ ਹੁਕਮ ਭਯੋ ਅਨੁਕੂਲੈ ॥
ਬਚਨ ਸਿੱਖਨ ਕਾ ਸਫਲਾ ਥੈਹੈ, ਬੰਦ ਬੰਦ ਮਮ ਖੂਲੈ ॥
ਇਹ ਮਨ ਮੈ ਗਿਣ ਕਹਯੋ ਉਜਾਗਰ, ਤਬੈ ਮਨੀ ਸਿੰਘ ਐਹੈ ॥
ਲਾਣਤ ਪਠੋਂ ਦੀਨ ਤੁਮਰੇ ਪਰ, ਸਿਖੀ ਪਰ ਬਲਿ ਜੈ ਹੈ ।
ਇਹ ਸੁਨ ਖਾਨ ਬਹਾਦਰ ਜਰ ਬਰ, ਕਹਯੋ ਜਲਾਦਨ ਤਾਂਈਂ ॥
ਜਾਇ ਨਿਖ਼ਾਸ ਚੌਕ ਮੈਂ ਇਸ ਕੇ, ਦਿਹੁ ਬੰਦ ਬੰਦ ਛੁਡਾਈਂ ॥

ਪਕਰ ਜਲਾਦ ਤਬੇ ਸਿੰਘ ਜੀ ਕੋ, ਬਾਹਰ ਕਿਲੇ ਤੇਂ ਆਏ ॥
ਉਤ ਤੇ ਸਿੱਖ ਲਹੌਰੀ ਚੰਦਾ ਕਰ ਧਨ ਥੇ ਬਾ ਲਯਾਏ ॥
ਸੁਨ ਪਿਖ ਸਿੰਘ ਜੀ ਬੋਲਯੋ ਐਸੇ ਮਮ ਹਿਤ ਜੋ ਧਨ ਦੇ ਹੈ ॥
ਇਹੋ ਸ੍ਰਾਪ ਓਸ ਪਰ ਪੈ ਹੈ, ਜੋ ਮਮ ਸੀਸ ਬਿਤੇ ਹੈ ॥
ਜਯੋਂ ਗੁਰੂਅਨ ਸਿਰ ਦਏ ਧਰਮ ਪਰ, ਤਯੋਂ ਹਮ ਦੇਨਾ ਚੈ ਹੈਂ ॥
ਯੋਂਹੀ ਪਾਪ ਪਥਰੋਂ ਸੇਂ ਭਰ, ਬੇੜਾ ਇਨੈ ਡੁਬੈ ਹੈਂ ॥
ਰਾਜ ਮਿਲਤ ਜਯੋਂ ਬਡ ਪੁੰਨਨ ਤੇ, ਤਯੋਂ ਪਾਪਨ ਤੈ ਜੈ ਹੈਂ ॥
ਮਿਥਯਾ ਤਨ ਜੋ ਰਹੇ ਨ ਕਯੋਂ ਹੂੰ, ਤਿਸ ਕੋ ਏਹੁ ਕਟੈ ਹੈਂ ॥
ਮੈਹੂੰ ਇਸਤੇ ਸਦਾ ਨਯਾਰਾ, ਜਯੋਂ ਤੁਮ ਹੂੰ ਘਤ ਮੈਂ ਹੈਂ ।
ਛੇਦ ਸਕੈ ਨਹਿ ਮੁਝ ਕੋ ਕੋਊ, ਜਾਰ ਨ ਮਾਰ ਸਕੈ ਹੈਂ ॥
ਜਬ ਸਿੰਘ ਜੀ ਨੇ ਬਚਨ ਗਯਾਨ ਕੇ, ਐਸੇ ਅਨਕ ਸੁਨਾਏ ॥
ਸੁਨ ਸਭ ਸਿੱਖ ਭਏ ਹੈਰਤ ਮੈਂ, ਨੈਨਨ ਨੀਰ ਬਹਾਏ ॥
ਹਰਖ ਸੋਕ ਨਹਿ ਕੁਛ ਸਿੰਘ ਜੀ ਕੇ, ਸਾਥ ਜਲਾਦਨ ਜਾਏ ॥
ਚਿਹਰੇ ਪਰ ਖ਼ੁਸ਼ਹਾਲੀ ਲਾਲੀ, ਬ੍ਰਹਮ ਗਯਾਨ ਦਮਕਾਏ ॥
ਸੁਨ ਕੈ ਖ਼ਬਰ ਏਹੁ ਹਿੰਦੂ ਤੁਰਕ, ਆਏ ਪਿਖਨ ਅਪਾਰੈਂ ॥
ਗਯਾਨੀ ਭਗਤ ਸਿਦਕ ਪਿਖ ਸਿਖ ਕਾ ਹੋਤ ਲੋਗ ਬਲਿਹਾਰੈ ॥
ਤਬ ਜੋ ਜਾਇ ਨਿਖ਼ਾਸ ਚੌਕ ਮੈਂ ਕਾਤਲ ਨੇ ਬੈਠਾਯੋ ॥
ਦਸਕ ਠੋਰ ਤੇ ਕਟਨ ਚਹਯੋ ਉਨ, ਤਬ ਸਿੰਘ ਕਿਨੈ ਅਲਾਯੋ ॥
ਅਹੋ ਜਲਾਦ ! ਖੁਦਾਇ ਵਾਸਤੇ, ਮੇਰਾ ਕਹਯਾ ਕਮਾਵੋ ॥
ਔਰ ਨਿਮਕ ਜਿਸ ਕਾ ਤੁਮ ਖੈ ਹੋ, ਉਸ ਕਾ ਹੁਕਮ ਬਜਾਵੋ ॥
ਜੋੜ ਜਿਤਕ ਹੈ ਮੇਰੇ ਤਨ ਮੈਂ, ਜੁਦੇ ਜੁਦੇ ਸਭ ਕਾਟੋ ॥
ਜੋੜ ਛੋੜ ਜੋ ਇਕ ਭੀ ਜੈ ਹੋ, ਤਉ ਅਕਬਤ ਮੈਂ ਡਾਟੋ ॥
ਇਮ ਕਹਿ ਫਤੇ ਬੁਲਾ ਕੇ ਸਿੰਘ ਜੀ, ਦਾਹਿਨਿ ਭੁਜਾ ਪਸਾਰੀ ।
ਇਕ ਇਕ ਉਂਗਲੀ ਤ੍ਰੈ ਤ੍ਰੈ ਥਾਵੋਂ, ਤਹਿ ਕਟਵਾਈ ਸਾਰੀ ।
ਪੁਨ ਪਹੁਚਾ ਕੂਹਣੀ ਅਰੁ ਮੋਢਾ, ਸੈਨਤ ਸਾਥ ਕਟਾਏ ॥
ਆਪ ਰਹਯੋ ਸ੍ਰੀ ਜਪੁਜੀ ਪੜਦਾ, ਦਰਦ ਨ ਜਰਾ ਜਤਏ ॥

ਯੋਂਹੀ ਬਾਈਂ ਭੁਜ ਕਟਵਾਈ, ਫਿਰ ਜੁਗ ਜੰਘ ਛਿਦਾਈ ॥
ਵੱਟਿਓ ਨੱਕ ਨ ਹੰਝੂ ਸਿਟੀ, ਮੁੱਖੋਂ ਨ ਹਾਇ ਅਲਾਈ ॥
ਜਨਕ ਬਿਦੇਹੀ ਮਾਤ ਕਰਯੋ ਸਿੰਘ, ਜਾਨੀਂ ਦੇਹ ਪਰਾਈ ॥
ਦੇਹ ਅਧਯਾਸ ਨ ਲੇਸ ਹੁਤੋ ਇਹ, ਪਰ ਤਨ ਜਯੋਂ ਕਟਵਾਈ ॥
ਹੁਤੋ ਬ੍ਰਹਮ ਗਯਾਨੀ ਵਹਿ ਪੂਰਨ, ਰਹਯੋ ਦੇਹ ਕਾ ਸਾਖੀ ॥
ਮਗਨ ਰਹਯੋ ਗੁਰਬਾਣੀਂ ਮਾਹੈਂ, ਬ੍ਰਿਤਿ ਬ੍ਰਹਮ ਮੈ ਰਾਖੀ ॥
ਲੋਗ ਬਿਅੰਤ ਜੁ ਦੇਖ ਰਹੇ ਥੇ, ਕਈ ਗਿਰੇ ਗਸ਼ ਖਾਈ ॥
ਕਿਨ ਹੈਰਤ ਅੰਗੁਰੀ ਮੁਖ ਲੀਨੀ, ਦੀਨੀ ਰਾਮ ਦੁਹਾਈ ।
ਹਿੰਦੂ ਤੁਰਕ ਪਿਖਨਵਾਰੇ ਕਹਿ, ਬੇੜਾ ਮੁਗ਼ਲਨ ਗ਼ਰਕੈ ॥
ਐਸੋ ਜ਼ੁਲਮ ਰਾਜ ਜਿਸ ਮੈ ਹੁਇ, ਛਾਰ ਹੋਇ ਸੋ ਜਰ ਕੈ ॥
ਤਪ ਜਪ ਹਠ ਪਿਖ ਸਿਦਕ ਸਿੰਘ ਕਾ, ਹੋਵਤ ਸਭ ਬਲਿਹਾਰੈਂ ॥
ਟਪਕਤ ਅਥਰੂ ਮੇਂਹ ਸਮਾਨੈਂ, ਕੇਚਿਤ ਭੁੱਬਾਂ ਮਾਰੈਂ ॥
ਕਠ ਪੁਤਲੀ ਸਮ ਸਿਘ ਕਟਾਵੈ, ਰਹੇ ਜਲਾਦ ਹਿਰਾਨੇ ॥
ਸੱਯਦ ਫੱਕਰ ਪਿਖ ਨਵਾਬ ਪੈ, ਜਾਇ ਸੁਖਨ ਇਮ ਭਾਨੇ ॥
ਜ਼ਾਲਮ ਜ਼ੁਲਮ ਕਰਯੋ ਤੈਂ ਭਾਰੀ, ਨਿਜ ਪਗ ਜੜੀ ਕੁਹਾੜੀ ॥
ਤੁੱਛ ਗੁਨਾਹ ਦੰਡ ਬਡ ਦੀਨਾ, ਇਹੁ ਗਲ ਕੀਤੀ ਮਾੜੀ ॥
ਐਸਾ ਵਲੀ ਨ ਭਯੋ ਹੋਯਗੋ, ਜੈਸਾ ਇਹੁ ਸਿੰਘ ਨਿਕਸਯੋ ॥
ਕੰਡਾ ਚੁਭ ਹੋਤ ਨਰ ਵਯਾਕੁਲ, ਇਹੁ ਬੈਠਾ ਹੈ ਖਿਗਸਯੋ ॥
ਏਕ ਹੱਥ ਮਨਸੂਰ ਕਟਾਯੋ, ਭਯੋ ਵਲੀ ਵਡ ਵਾਹੇ ॥
ਅੰਗੁਰੀ ਇਕ ਸਰਮੱਦ ਕਟਾਈ, ਜਰੀ ਨ ਅਜ਼ਮਤ ਕਾ ਹੈ ॥
ਦੈ ਸ੍ਰਾਪ ਜਯੋਂ ਰਿਖੀ ਧੁੰਦਲੀ, ਗ਼ਰਕ ਕਰੇ ਥੇ ਖੇੜੇ ॥
ਜੇ ਸਿੰਘ ਚਹੇ ਸਭ ਤੁਰਕੈਂ, ਇਸ ਹੀ ਵਖਤ ਨਬੇੜੇ ॥
ਸੁਨ ਨਵਾਬ ਡਰ ਕਾਂਪਯੋ ਸੀਘ੍ਰ, ਛੋਡਨ ਹੁਕਮ ਪਠਾਯੋ ॥
ਪਰ ਉਸ ਕੇ ਆਵਨ ਤੇ ਪਹਿਲੇ, ਸਿੰਘ ਜੀ ਸੀਸ ਕਟਾਯੋ ॥
ਕਟੇ ਸੀਸ ਨੇ ਜਪੁ ਜੀ ਬਾਕੀ, ਪੜ ਕਰ ਪੂਰੀ ਕੀਨੀ ॥
ਆਪਨੇ ਚਲਤ ਆਪ ਹੀ ਕਰ ਹੈ, ਇਹੁ ਅਵਾਜ਼ ਫਿਰ ਦੀਨੀ ॥

ਇਹ ਸੁਨ ਲੋਗਨ ਸਿੰਘ ਸਮਦਰਸੀ, ਗਯਾਨੀ ਸਹੀ ਪਛਾਨਾ ॥
ਚੜ ਬਿਵਾਨ ਚਾਲਯੋ ਸਚਖੰਡੈ, ਭਯੋ ਪ੍ਰਕਾਸ਼ ਮਹਾਨਾ ॥
ਸੁਨ ਧੁਨਿ ਸੰਖਨ ਫੂਲਨ ਬਰਖਾ, ਪਿਖ ਸਭ ਜਨ ਬਿਸਮਾਏ ॥
ਨਭ ਮੈਂ ਜੈ ਜੈ ਧੁਨੀ ਰਹੀ ਭਰ, ਹੈ ਹੈ ਧਰਾ ਅਲਾਏ ॥
ਮਿਲੀ ਸਰੂਪ-ਮੁਕਤਿ ਸਿੰਘ ਜੀ ਕੋ ਦੁਲਭ ਜੁਗੀਸ਼ਨ ਜੋ ਹੈ ॥
ਸਾਦਰ ਦਸਮ ਗੁਰੂ ਸ਼ਹਜ਼ਾਦਿਓਂ ਪਾਸ ਰਾਖਯੋ ਹੋ ਹੈ ॥
ਅੰਗ ਸਿੰਘ ਕੇ ਸਿੱਖਨ ਦਿੱਲੀ, ਦਰਵਾਜ਼ੇ ਤੈਂ ਬਾਹਰ ॥
ਸਸਕਾਰੇ ਤਹਿ ਹੈ ਸ਼ਹੀਦ ਗੰਜ, ਮੰਨਤ ਸਬ ਜਨ ਜ਼ਾਹਰ ॥
ਦੂਤੀ ਸ਼ਹੀਦ ਗੰਜ ਹੈ ਤਹਿਂ ਠਾਂ, ਕਟੇ ਅੰਗ ਜਿਸ ਠੋਰੈਂ ॥
ਮਸਤੀ ਦਰਵਾਜੇ ਦੇ ਅੰਦਰ, ਪਾਸ ਮਸੀਤ ਲਹੌਰੈਂ ॥
ਹੁਤੋ ਉਮੱਸਯਾ ਕੋ ਦਿਨ ਮੱਘਰ, ਜੋੜ ਮੇਲ ਸੋ ਥੈ ਹੈਂ ॥
ਮਨਤ ਕਰਤ ਨਾਰਿ ਨਰ ਜੋਈ, ਬਾਂਛਿਤ ਸੋ ਫਲ ਪੈ ਹੈਂ ॥
ਭਾਈ ਮਨੀ ਸਿੰਘ ਜੀ ਸਾਕੋ ਕੀਨੋ ਸਬ ਤੈ ਚਢ ਕੈ ॥
ਸਿੱਖੀ ਸਿਦਕ ਬਚਨ ਸੰਗਤ ਕਾ ਠੀਕ ਨਿਬਾਹਯੋ ਬਢ ਕੈ ॥੪॥

ਦੋਹਿਰਾ—

ਮਰਨ ਸਬਨ ਕੇ ਮੂੰਡ ਪਰ ਸਫਲ ਮਰਨ ਹੈ ਤਾਹਿ ॥
ਤਨਕ ਵਿਖੇ ਤਨ ਕੋ ਤਜੈ ਪ੍ਰਿਯ ਸਿਉਂ ਪ੍ਰੀਤਿ ਨਿਬਾਹਿ ॥੫॥
ਜਬ ਲੌ ਇਹੁ ਜਗ ਰਹੇਗੋ, ਜਲ, ਅਗਨੀ, ਸਸਿ, ਸੂਰ ॥
ਮੋਹਿ ਪਿਤਾਮਾ ਮਨੀ ਸਿੰਘ ਕਾ ਜਸ ਰਹਿ ਹੈ ਭਰਪੂਰ ॥੬॥
ਤਿਸ ਸਮ ਕਰਨੀ ਕਠਨ ਅਤਿ, ਕਰਨੀ ਕਿਨ ਜਗ ਮਾਹਿ ॥
ਅਧਿਕ ਬਿਦੇਹੀ ਜਨਕ ਤੈਂ, ਭਯੋ ਬਿਦੇਹੀ ਵਾਹਿ ॥੭॥
ਮਨੀ ਸਿੰਘ ਕੀ ਗਾਥ ਯਹਿ, ਪਢੈ ਸੁਨੈ ਜਨ ਜੋਇ ॥
ਸਿਦਕ ਨਿਭੈ ਸੰਗ ਸ੍ਵਾਸ ਤਿਸ ਸਿਖੀ ਪ੍ਰਾਪਤ ਹੋਇ ॥੮॥
ਧਨਯ ਮਨੀ ਸਿੰਘ ਖੁਦ ਤਰਿਓ, ਇੱਕੀ ਕੁਲਾਂ ਤਰਾਇ ॥
ਸਤ੍ਰਾਂ ਸਏ ਪੰਚਾਨਵੇਂ, ਗਾਥ ਭਈ ਇਹੁ ਆਇ ॥੯॥

ਇਤਿ ਸ਼੍ਰੀ ਗੁਰੂ ਪੰਥ ਪ੍ਰਕਾਸੇ ਗਯਾਨ ਸਿੰਘ ਵਿਰਚਤੇ ਮਨੀ ਸਿੰਘ ਸ਼ਹੀਦ ਹੋਵਨੋ ਵਰਨਨੋ ਨਾਮ ਸੱਤ੍ਰਮੋ ਨਿਵਾਸ ॥੧੦॥

ਇਹ ਪ੍ਰਸੰਗ ਭਾਈ ਮਨੀ ਸਿੰਘ ਜੀ ਜੈਸੇ ਪ੍ਰਚਾਰਕ ਗਯਾਨੀ ਦੀ ਕੀਤੀ ਹੋਈ ਇੱਜ਼ਤ ਨੂੰ ਬੜਾ ਖੋਲ ਕੇ ਦੱਸ ਰਿਹਾ ਹੈ ਕਿ ਅਨਪੜ ਮਤਸਰੀ ਆਦਮੀ ਆਪਣੇ ਆਪ ਨੂੰ ਝੱਟ ਗੁਰੂ ਕੀ ਸੰਗਤ ਕਹਾ ਕੇ ਕਿਵੇਂ ਆਪ ਜੀ ਦੀ ਕੀਤੇ ਉਪਕਾਰ ਨੂੰ ਅਪਕਾਰ ਬਣਾ ਕੇ ਪੇਸ਼ ਕਰ ਰਹੇ ਨੇ ? ਕਿਵੇਂ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਨੂੰ ਮਿਟੀ ਵਿੱਚ ਮਿਲਾ ਰਹੇ ਨੇ ।

ਤੀਜੀ ਥਾਂ ਗਿਆਨੀ ਠਾਕਰ ਸਿੰਘ ਜੀ ਦੀ ਹੈ । ਆਪ ਜੀ ਕੌਮ ਦੇ ਭਾਟੀਆ ਸਨ, ਜੋ ਭਾਈ ਬੰਨੋ ਜੀ ਨਾਲ ਸੰਬੰਧਿਤ ਵੰਸ਼ ਹੈ । ਗਯਾਨੀ ਠਾਕਰ ਸਿੰਘ, ਸਿੰਘ ਸਭਾ ਲਹਿਰ ਦੇ ਮੁਖੀਆਂ ਵਿੱਚੋਂ ਸੀ । ਸ਼੍ਰੋ. ਗੁ. ਪ੍ਰ. ਕ. ਅੰਮ੍ਰਿਤਸਰ ਦੇ (੭੦) ਸੱਤਰ ਰੁਪਯੇ ਮਾਹਵਾਰ ਤੇ ਨੌਕਰ ਹੋ ਕੇ ਸ਼੍ਰੀ ਮੰਜੀ ਸਾਹਿਬ ਗੁਰੂ ਕੇ ਬਾਗ ਵਿੱਚ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੋਜ਼ਾਨਾ ਕਥਾ ਕਰਦੇ ਹੁੰਦੇ ਸਨ । ਆਪ ਜੀ ਦੀ ਕਥਾ ਬੜੀ ਸੁਆਦਲੀ ਤੇ ਸਿਆਣੇ ਖੋਜੀਆਂ ਵਾਲੀ ਹੋਣ ਕਰ ਕੇ ਅੰਮ੍ਰਿਤਸਰ ਦੀ ਸ਼ਹਿਰੀ ਸੰਗਤ ਬੜ ਚਾ ਨਾਲ ਸੁਣਦੀ । ਗਯਾਨੀ ਜੀ ਨਾਲ ਚੀਫ਼ ਖ਼ਾਲਸਾ ਦੀਵਾਨ ਦੇ ਮੁੰਤਜਿਮ ਵੀ ਪੂਰੇ ਸਹਿਮਤ ਸਨ ਅਤੇ ਮਹਾਰਾਜਾ ਪਟਿਆਲਾ ਭੂਪਿੰਦ੍ਰ ਸਿੰਘ ਜੀ, ਭਾਈ ਅਰਜਨ ਸਿੰਘ ਜੀ ਬਾਗੜੀਆ ਵੀ ਆਪ ਦਾ ਸਤਕਾਰ ਰਖਦੇ ਸਨ । ਸ੍ਰ. ਬ. ਕਾਨ੍ਹ ਸਿੰਘ ਜੀ (ਨਾਭਾ) ਨੇ ਮਹਾਨ ਕੋਸ਼ ਵਿੱਚ 'ਪੰਜ ਪਿਆਰੇ' ਸ਼ਬਦ ਦੀ ਵਯਾਖਯਾ ਵਾਸਤੇ ਗਿਆਨੀ ਠਾਕਰ ਸਿੰਘ ਜੀ ਰਚਿਤ 'ਗੁਰਦੁਆਰੇ ਦਰਸ਼ਨ' ਪੁਸਤਕ ਨੂੰ ਗਵਾਹੀ ਵਾਸਤੇ ਵਰਤਿਆ ਹੋਇਆ ਹੈ ॥

ਆਪ ਜੀ ਦਾ ਸਪੁਤਰ (ਸੰਤ) ਬਖਤ ਸਿੰਘ ਭਾਟੀਆ, ਐਸ ਵੇਲੇ ਮਦਰਾਸ ਵਿਚ ਕ੍ਰਿਸਚਿਨ ਮੱਤ ਦਾ ਮਹਾਨ ਮਿਸ਼ਨਰੀ [ਪ੍ਰਚਾਰਕ] ਹੈ । [ਸੰਤ] ਬਖਤ ਸਿੰਘ ਇੰਗਲੈਂਡ ਵਿਚ ਇੰਜੀਨਰਿੰਗ ਕਾਲਜ ਲੰਡਨ ਵਿਚ ਮਕੈਨੀਕਲ ਕੋਰਸ ਕਰਨ ਗਿਆ ਹੋਇਆ ਕ੍ਰਿਸਚਿਨ [ਇਸਾਈ] ਬਣ ਗਿਆ ਸੀ, ਜਿਸ ਨੇ ਬਹੁਤ ਚੰਗੀ ਤਰੱਕੀ ਕੀਤੀ ਹੈ ਅਤੇ ਹੁਣ ਮਦਰਾਸ ਵਿੱਚ ਇਹ ਇਕ ਕ੍ਰਿਸਚਿਨ ਆਸ਼੍ਰਮ ਦਾ ਸੰਚਾਲਕ ਵੀ ਹੈ, ਜਿਸ ਨੂੰ ਬਾਇਬਲ ਸੁਸਾਇਟੀ ਦੀ ਮਦਦ ਨਾਲ ਚਲਾਇਆ ਜਾ ਰਿਹਾ ਹੈ ।

ਏਸ ਆਸ਼੍ਰਮ ਵਿੱਚ ਸੈਂਕੜਿਆਂ ਦੀ ਗਿਣਤੀ ਕ੍ਰਿਸਚਿਨ ਬੱਚੀਆਂ ਬੱਚੇ ਪੜ੍ਹਦੇ ਹਨ। ਸੰਤ ਬਖਤ ਸਿੰਘ ਜੀ ਨੂੰ ਹੈਦਰਾਬਾਦ ਦੱਖਣ ਅਤੇ ਸੂਬਾ ਮਦਰਾਸ ਦੇ ਸਾਰਿਆਂ ਚਰਚਾਂ ਵਿੱਚ ਪਰਮ-ਸਤਿਕਾਰ ਨਾਲ ਵੇਖਿਆ ਜਾਂਦਾ ਹੈ ਅਤੇ ਵਾਰੋ ਵਾਰ ਸਾਰੀਆਂ ਥਾਵਾਂ ਵਿੱਚ ਬਾਈਬਲ ਦਾ ਪ੍ਰਚਾਰ ਕਰਵਾਇਆ ਜਾਂਦਾ ਹੈ। ਬਲਕਿ ਆਪ ਜੀ ਦਾ ਪ੍ਰਚਾਰ ਏਥੋਂ ਦੇ ਗੁਰੂ ਨਾਨਕ ਸਤਸੰਗ ਗੁਰਦੁਆਰੇ (ਨੀਯਰ ਸੰਤ ਥੀਏਟਰ) ਮਦਰਾਸ ਵਿੱਚ ਵੀ ਸਮਯ-ਸਮਯ ਅਨੁਸਾਰ ਓਥੋਂ ਦੀ ਕਮੇਟੀ ਕਰਵੇਂਦੀ ਹੈ।

ਗਿਆਨੀ ਠਾਕਰ ਸਿੰਘ ਜੀ ਨੇ ਬਿਬੇਕਸਰ (ਅੰਮ੍ਰਿਤਸਰ) ਦੇ ਕੰਢੇ ਉੱਪਰ ਭਾਈ ਮਨੀ ਸਿੰਘ ਜੀ ਸ਼ਹੀਦ ਦੇ ਨਾਮ ਉਤੇ ਇਕ ਆਸ਼੍ਰਮ ਬਣਾਇਆ ਸੀ, ਜਿਸ ਵਿੱਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਪੜ੍ਹਾਈ ਗਿਆਨੀ ਜੀ ਆਪ ਖੁਦ ਕਰੌਂਦੇ ਸਨ ਅਤੇ ਬਹੁਤ ਸਾਰੇ ਪ੍ਰੇਮੀ ਗੁਰਬਾਣੀ ਦਾ ਮੁਫਤ ਗਯਾਨ ਪ੍ਰਾਪਤ ਕਰਦੇ ਸਨ। ਗਯਾਨੀ ਜੀ ਨੇ ਬੜੀ ਤਰੱਦਦ ਕਰ ਕੇ ਇਹ ਸਥਾਨ ਬਣਾਇਆ ਸੀ। ਜਿਸ ਵਿੱਚੋਂ ਗਿਆਨੀ ਜੀ ਨੂੰ ਸ਼੍ਰੋ: ਗੁ: ਪ੍ਰ: ਕ: ਅੰਮ੍ਰਿਤਸਰ ਨੇ ਬਹੁਤ ਬੁਰੀ ਹਾਲਤ ਨਾਲ ਕੱਢਿਆ ਅਤੇ ਸਥਾਨ ਧਾਰਮਿਕ ਨਾਮ ਤੇ ਹੋਣ ਕਰ ਕੇ ਖੋਹ ਲਿਆ। ਗਿਆਨੀ ਜੀ ਉੱਤੇ ਤਲਵਾਰਾਂ, ਬਰਛੀਆਂ ਨਾਲ ਅਕਾਲੀਆਂ ਦੀ ਜਮਾਤ ਨੇ ਹਮਲਾ ਕਰ ਕੇ ਉਹਨਾਂ ਦੀ ਇਸਤ੍ਰੀ; ਬੱਚਿਆਂ ਸਮੇਤ ਸਾਮਾਨ ਕੱਢ ਕੇ ਸੜਕ ਦੇ ਕਿਨਾਰੇ ਰੱਖ ਦਿੱਤਾ, ਜਿਸ ਦਾ ਨਜ਼ਾਰਾ ਅਨੇਕਾਂ ਅੰਮ੍ਰਿਤਸਰੀਆਂ ਨੇ ਵੇਖਿਆ ਅਤੇ ਰੋਣ ਪਿੱਟਣ ਤੋਂ ਸਿਵਾਇ ਕੁਝ ਨਾ ਕਰ ਸਕੇ। ਸ਼੍ਰੀਮਾਨ ਗਿਆਨੀ ਠਾਕਰ ਸਿੰਘ ਜੀ ਨੂੰ ਪਿਸ਼ੌਰੀਆਂ ਦੀ ਧਰਮਸ਼ਾਲਾ ਦੇ ਪ੍ਰਬੰਧਕ ਲੈ ਗਏ ਅਤੇ ਕੁਝ ਦਿਨ ਟਿਕਾਈ ਰੱਖਿਆ। ਪਰ ਬ੍ਰਿਧ ਸ਼ਰੀਰ ਅਤੇ ਬਾਲ ਬੱਚਿਆਂ ਦੀ ਰੋਟੀ ਨਾ ਪੂਰੀ ਹੋ ਸਕੀ। ਗਿਆਨੀ ਜੀ ਨੂੰ ਆਪ ਜੀ ਦੇ ਸਪੁਤ੍ਰ ਸੰਤ ਬਖਤ ਸਿੰਘ ਜੀ ਨੇ ਓਸ ਵੇਲੇ ਪਤ੍ਰ ਲਿਖਕੇ ਆਪਣੇ ਪਾਸ ਔਣ ਲਈ ਮਨਾ ਲਿਆ ਅਤੇ ਗਿਆਨੀ ਜੀ ਭੁੱਖ ਤੋਂ ਦੁਖੀ ਹੋਏ ਹੋਏ ਸੰਤ ਬਖਤ ਸਿੰਘ ਜੀ ਭਾਟੀਆ ਦੇ ਨਾਲ ਏਸ ਦੇ ਕ੍ਰਿਸਚਿਨ ਆਸ਼੍ਰਮ ਵਿੱਚ ਚਲੇ ਗਏ; ਜਿਥੇ ਸਾਰੀਆਂ ਭੈਣਾਂ ਅਤੇ ਆਪਣੇ

ਪਿਤਾ ਜੀ ਨੂੰ ਸ਼੍ਰੀ ਬਖਤ ਸਿੰਘ ਜੀ ਨੇ ਕ੍ਰਿਸਚਿਨ ਮੱਤ ਵਿਚ ਲਿਆਂਦਾ ਅਤੇ ਭੈਣਾਂ ਦੀਆਂ ਸ਼ਾਦੀਆਂ ਕ੍ਰਿਸਚਿਨਾਂ (ਈਸਾਈਆਂ) ਨਾਲ ਕਰ ਦਿੱਤੀਆਂ। ਸ਼੍ਰੀਮਾਨ ਗਿਆਨੀ ਠਾਕਰ ਸਿੰਘ ਜੀ ਨੂੰ ੨੫ ਦਸੰਬਰ ਸਨ ੧੯੪੫ ਨੂੰ ਬਾਕਾਯਦਾ ਬਪਤਸਮਾ ਦੇ ਕੇ ਕ੍ਰਿਸਚਿਨ ਮੱਤ ਵਿਚ ਲਿਆਂਦਾ ਗਿਆ। ਆਪ ਜੀ ਦਾ ਮਦਰਾਸ ਵਿੱਚ ਹੀ ੩੦ ਜੁਲਾਈ ਸਨ ੧੯੪੬ ਵਿੱਚ ਪਰਲੋਕ ਸਿਧਾਰਨ ਹੋਇਆ। ਆਪ ਜੀ ਦੀ ਕਬਰ ਹੁਣ ਮਦਰਾਸ ਵਿੱਚ ਮੌਜੂਦ ਹੈ। ਵੇਖੋ ਟ੍ਰੈਕਟ ਸ੍ਰੀਮਾਨ ਸੰਤ ਬਖ਼ਤ ਸਿੰਘ ਜੀ ਦਾ ਲਿਖਿਆ ਹੋਇਆ ਉਰਦੂ ਵਿੱਚ "ਮੈਂਨੇ ਕਿਸ ਤਰਹ ਖ਼ੁਸ਼ੀ ਹਾਸਲ ਕੀ, ਜੋ ਬਿਆਨ ਸੇ ਬਹਾਰ ਔਰ ਜਲਾਲ ਸੇ ਭਰੀ ਹੈ।" ਸਫਾ ੩੨। ਜੀਹਨੂੰ printed and published for Masihi prakashak san-gha by the gaspal for literature seruice P. O, Box Bombay. How i got unspeskable and fall of Gory ਨੇ ਛਾਪਿਆ ਹੈ।

ਇਸ ਤੋਂ ਅਗਲਾ ਪ੍ਰਕਰਣ ਦਸਤਖਤਾਂ ਦਾ ਹੈ। ਸਾਰਿਆਂ ਤੋਂ ਪਹਿਲਾਂ ਅਖਰਾਂ ਦੀ ਬਣਤ੍ਰ ਤੇ ਵਿਚਾਰ ਕੀਤਿਆਂ ਪਤਾ ਲਗਦਾ ਹੈ, ਕਿ ਇਹਨਾਂ ਕੁਲ ਦਸਖਤਾਂ ਦੇ ਅੱਖਰ ਸਿਰਫ ਦੁ:ਹੁ ਹੱਥਾਂ ਦੇ ਲਿਖੇ ਹੋਏ ਨੇ, ਪਰ ਲਗਾ ਮਾਤ੍ਰਾਂ ਦਾ ਫਰਕ ਤਾਂ ਹਰੇਕ ਦਸਤਖਤ ਵਿੱਚ ਹੈ, ਜ਼ਜਾਦਾ ਨਹੀਂ ਤਾਂ ਕੁਝ ਨਾਂ ਕੁਝ ਫਰਕ ਤਾਂ ਜ਼ਰੂਰ ਹੈ ਕਿਉਂਕਿ ਮੈਨੂੰ ਇਹ ਦਸਤਖਤ ਸ਼੍ਰੀ ਸਤਿਗੁਰਾਂ ਦੇ ਨਹੀਂ ਲਗਦੇ, ਏਸ ਵਾਸਤੇ ਮੈਂ ਸਿਰਫ ਇਹਨਾਂ ਦੇ ਰੂਪ ਹੀ ਲਿਖਦਾ ਹਾਂ, ਜੋ ਮੌਜੂਦਾ ਮੂਲ ਮੰਤ੍ਰ ਦੇ ਰੂਪ ਨਾਲ ਤੁਲਨਾ ਦਿੱਤਿਆਂ ਹੋਇਆਂ ਬਾਣੀ ਨੂੰ ਸਮਝਣ ਵਾਲਾ ਹਰੇਕ ਬੰਦਾ ਫਰਕ ਜਾਣ ਸਕਦਾ ਹੈ।

੧ਓ

ਸਤਿਨਾਮ ਕਰਤਾ ਪੁਰਖ ਨਿਰਭਓ, ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪਰਸਾਦਿ ॥

ਨੋਟ—ਮੌਜੂਦਾ ਮੂਲਮੰਤ੍ਰ ਨਾਲ 'ਪੁਰਖ' 'ਪੁਰਖੁ', 'ਨਿਰਭਓ' 'ਨਿਰਭਉ' 'ਨਿਰਵੈਰ' 'ਨਿਰਵੈਰੁ ਅਤੇ 'ਪਰਸਾਦਿ' 'ਪ੍ਰਸਾਦਿ' ਰੂਪਾਂ ਦਾ ਫਰਕ ਹੈ। ਉਪਰੋਕਤ

ਦਸਤਖਤ ਚੀਫ ਖ਼ਾਲਸਾ ਦੀਵਾਨ ਨੇ ਖਾਲਸਾ ਸਮਾਚਾਰ ਅਖਬਾਰ ਵਿੱਚ ਕਰਤਾਰ ਪੁਰ ਵਾਲੀ ਬੀੜ ਚੋਂ ਲੈ ਕੇ ਸਨ,੧੯੫੦ ਈ. ਦੇ ਅਰਧ ਸ਼ਤਾਬਦੀ ਅੰਕ ਵਿੱਚ ਵੀ ਛਾਪੇ ਹਨ। ਪਰ ਉਹ ਟ੍ਰੇਸਿੰਗ ਰਾਹੀ ਲਏ ਹੋਏ ਨੇ।

ਸ਼੍ਰੀਮਾਨ ਬਾਬਾ ਕਰਤਾਰ ਸਿੰਘ ਜੀ ਬੇਦੀ ਕੁਝ ਸਮਯ ਤੱਕ ਸ੍ਰੀ ਪਟਣਾ ਹਰਿ-ਮੰਦਿਰ ਸਾਹਿਬ ਜੀ ਦੇ ਮਹੰਤ ਰਹੇ ਸਨ। ਹਰਿ ਮੰਦਿਰ ਜੀ ਤੋਂ ਇਹਨਾਂ ਇਕ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਆਪਣੇ ਕਬਜ਼ੇ ਵਿੱਚ ਕਰ ਲਈ, ਭਾਵੇਂ ਏਥੇ ਤਿੰਨ ਚਾਰ ਬੀੜਾਂ ਦਸਤਖਤਾਂ ਵਾਲੀਆਂ ਸਨ, ਪਰ ਪ੍ਰਕਾਸ਼ ਇਕੋ ਹੀ ਬੀੜ ਦਾ ਹੁੰਦਾ ਹੈ, ਜਿਸ ਉੱਤੇ ਪੰਜ ਗ੍ਰੰਥੀ ਦਾ ਨਿਤਯਨਿਯਮ ਵੀ ਕੀਤਾ ਜਾਂਦਾ ਹੈ ਅਤੇ ਪ੍ਰਕਾਸ਼ ਵੀ ਪੁੰਨਿਆਂ ਯਾ ਖਾਸ ਤ੍ਯੋਹਾਰਾਂ ਵੇਲੇ ਹੀ ਕੀਤਾ ਜਾਂਦਾ ਹੈ। ਮੈਂ ਸਨ ੧੯੩੨ ਵਿੱਚ ਏਥੇ ਇਕ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਉੱਤੇ ਸ੍ਰੀ ਗੁਰੂ ਤੇਗਬਹਾਦਰ ਜੀ ਦੇ ਦਸਤਖਤ ਚਸਪਾਂ ਕੀਤੇ ਹੋਏ ਵੀ ਵੇਖੇ ਸਨ। ਇਕ ਦਸਤਖਤਾਂ ਵਾਲੀ ਬੀੜ ਭਾਈ ਭਗਤ ਸਿੰਘ ਅਗਰਾਰੀ ਪੁਜਾਰੀ (ਗ੍ਰੰਥੀ) ਨੇ ਵੀ ਸ੍ਰੀ ਹਰਿਮੰਦਿਰ ਜੀ 'ਚੋਂ ਆਪਣੇ ਕਬਜ਼ੇ ਕਰ ਲਈ ਸੀ, ਜਿਸ ਦਾ ਹੁਣ ਪਤਾ ਨਹੀਂ ਕਿ ਕਿੱਥੇ ਹੈ ?

ਸ੍ਰੀ ਕਰਤਾਰ ਸਿੰਘ ਜੀ ਬੇਦੀ ਪਰਲੋਕ ਸਿਧਾਰ ਚੁਕੇ ਨੇ, ਇਹਨਾਂ ਦੀ ਸਪੁਤ੍ਰੀ ਬੀਬੀ ਮਹਿੰਦਰ ਕੌਰ ਜੋ ਐਸ ਵੇਲੇ ਦਿਲੀ ਵਿੱਚ ਨਿਵਾਸ ਕਰਦੇ ਨੇ, ਉਹਨਾਂ ਪਾਸ ਇਹ ਬੀੜ ਮੌਜੂਦ ਹੈ। ਜਿਸ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਤਖਤ ਏਸ ਰੂਪ ਵਿੱਚ ਨੇ :—

੧ਓ ਸਤਿਗੁਰ

ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਇਹਨਾਂ ਦਸਤਖਤਾਂ ਵਿੱਚ ਵੀ 'ਪੁਰਖ' 'ਨਿਰਵੈਰ' ਅਤੇ 'ਅਕਾਲ ਮੂਰਤ' ਰੂਪ ਮੌਜੂਦਾ ਪ੍ਰੈਸ ਦੀ ਬੀੜ ਦੇ ਮੂਲ ਮੰਤ੍ਰ ਦੇ ਰੂਪਾਂ ਨਾਲ ਨਹੀਂ ਮਿਲਦੇ, ਜਿਸ ਤੋਂ ਕਿ ਇਹ ਸਤਿਗੁਰਾਂ ਦੇ ਦਸਤਖ਼ਤ ਸਾਬਤ ਨਹੀਂ ਹੁੰਦੇ।

(੧) ਗਉੜੀ ਕਬੀਰ ਜੀਉ ॥੩੩੪॥੨੨

ਗਗਨ ਮੰਡਲ ਮਹਿ ਏਕੋ ਸੋਈ, ਹੁਕਮੇ ਰਹਿਆ ਸਮਾਈ ॥
ਗੁਰਪ੍ਰਸਾਦੀ ਹੁਕਮੇ ਬੂਝੈ, ਇਹੁ ਸੰਸਾ ਇਉ ਜਾਈ ॥੪॥
ਨ ਕਿਛੁ ਤੁਟੈ ਨ ਕਿਛੁ ਬਿਨਸੈ, ਮੂਲ ਪਛਾਣਹੁ ਭਾਈ ॥
ਅਨੇਕ ਅਸੰਖ ਖੇਲ ਹਹਿ ਤਿਸ ਕੇ, ਗਣਤ ਨ ਕਰਹੁ,
ਏਕ ਲਿਵ ਲਾਵਹੁ, ਸਹਜੇ ਰਹਹੁ ਸਮਾਈ ॥੫॥੫੨॥

ਬੀੜ ਨੰ. ੧੭॥੩੪ ਸਿਖ ਰੈਫਰੈਂਸ ਲਾਇਬਰੇਰੀ ਅਮ੍ਰਿਤਸਰ ਸੋਢੀ ਤੀਰਥ ਦਾਸ ਜੀ ਲਾਹੌਰੀ ਦੀ ਲਿਖਤ ।

(੨) ਬਿਖੈ ਬਾਚ ਹਰਿ ਰਾਚ ਸਮਝ ਮਨ ਬਉਰਾ ਰੇ, "ਦੁਰਲਭ ਦੇਹ ਕੋ ਕਾਜ ॥"
ਨਿਰਭੈ ਹੋਇ ਨ ਹਰਿ ਭਜਹਿ ਮਨ ਬਹੁਰਾ ਰੇ, ਗਹਿਓ ਨ ਰਾਮ ਜਹਾਜ ॥੧॥
ਰਹਾਉ॥

ਬੀੜ ਗੁਰਦੁਆਰਾ ਪਾਡਲ ਸਾਹਿਬ ਮੰਡੀ (ਹਿਮਾਚਲ ਪ੍ਰਦੇਸ਼)
ਸੰਤ ਗੁਲਾਬ ਸਿੰਘ ਜੀ ਦਮਦਮੀਏ ਦੀ ਲਿਖਤ ॥

(੩) ੪੮੩॥੧੧॥ ਆਸਾ ॥

ਦੇਖਹੁ ਲੋਗਾ ਰਾਮ ਕੀ ਸਗਾਈ ॥ ਮਾਂ ਧਰਿ ਪੂਤ ਧੀਆ ਸੰਗਿ ਜਾਈ ੧॥
ਰਹਾਉ ॥
ਹਮਹਿ ਬਾਪੁ ਰਾਮ ਪੂਤ ਹਮਾਰਾ ॥ ਮੈ ਬਹਨੋਈ ਰਾਮੁ ਮੋਰ ਸਾਰਾ ॥੧॥
ਅਬ ਮੇਰੀ ਰਾਮ ਕਹੈ ਬਲਈਆ ॥ ਰਾਮ ਮੋਰੇ ਸਸੁਰ ਮੈ ਰਾਮ ਕਾ ਜਵੀਆ ॥੨॥
ਕਹਤ ਕਬੀਰ ਸੁਨਹੁ ਰੇ ਪੂਤਾ ॥ ਰਾਮ ਜਪਹਿ ਤੇਈ ਨਰ ਕੂਤਾ ॥੩.।੨॥੩੫।
(ਬੀੜ ਗਜਾਨੀ ਹਜ਼ਾਰਾ ਸਿੰਘ ਜੀ ਸੰਗਰੂਰ)

(੪) ਵਡਹੰਸ ਮਹਲਾ ੧ ਘਰੁ ੨॥ ਸਫਾ ੫੫੮ ਸਤਰ ੧੧ ਵਿਚ

× × × ਜਾ ਸਹੁ ਭਇਆ ਵਡਾਣਾ ॥
ਆਪਣੇ ਪਿਰ ਭਾਈ, ਸਹਿਜ ਬੁਲਾਈ, ਨਾਨਕ ਸੰਗਿ ਸਮਾਣਾ ॥
(ਸੋਢੀ ਮਨੋਹਰ ਦਾਸ ਮਿਹਰਵਾਨ ਲਿਖਤ ਗੋਸ਼ਟਿ ਸਤਿਗੁਰ ਬਾਬਾ ਨਾਨਕ)

(੫) ਸੋਰਠਿ ਦੀ ਵਾਰ, ਪਉੜੀ ਨੰ. ੨੯,
ਆਪੇ ਸੇਵਾ ਲਾਇਅਨ

ਆਪੇ ਦੇਇ ਵਡਿਆਈਆਂ ਆਪੇ ਨਦਰਿ ਕਰੇਇ ॥
ਸਭਨਾ ਕਾ ਮਾ ਪਿਓ ਆਪਿ ਹੈ, × × × ×

(ਬੀੜ ਭਾਈ ਪਾਖਰ ਮੱਲ ਢਿੱਲੋਂ ਅਤੇ ਬਨਾਰਸੀ ਬੀੜ ਐਕਸੈਸ਼ਨ ਨੰ:: ੨੭॥੬੨੮੧॥ ਸਿਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ)

(੬) ਪ੍ਰੈਸ ਦੀ ਬੀੜ ਦੇ ਸਫੇ ੮੭੩॥ ਸਤਰ ੧੦ ॥

ਗੋਂਡ ਨਾਮਦੇਵ ਘਰੁ ੧॥ ਇਕ ਹੋਰ ਤੁਕ ਇਉਂ ਹੈ—

ਏਈ ਰਾਮਾ ਏਈ ਤੇ ॥੫॥੩॥

(ਭਾਈ ਵਜ਼ੀਰ ਸਿੰਘ ਜੀ ਲਿਖਤ ਬੀੜ ਸਿਖ ਰੈਫਰੈਂਸ ਲਾਇਬ੍ਰੇਰੀ)

(੭) ਰਾਮਕਲੀ ਸਤੇ ਬਲਵੰਡ ਦੀ ਵਾਰ ਦੀਆਂ ਇਹ ਦੋ ਪਉੜੀਆਂ ਨੇ ਜੋ ਕਿ ਭਾਈ ਪੈਹਦਾ ਸਾਹਿਬ ਜੀ ਲਿਖਤ ਹੈ ਅਤੇ ਭਾਈ ਵਿਸਾਖਾ ਸਿੰਘ ਜੀ ਅਤੇ ਬੀਬੀ ਹਰਿਭਜਨ ਕੌਰ ਜੀ ਮਹੱਲਾ ਆਰਾਕਸ਼ਾਂ ਪਹਾੜ ਗੰਜ ਦਿੱਲੀ ਦੇ ਪਾਸ ਹੈ।

ਪ੍ਰੈਸ ਦੀ ਬੀੜ ਦਾ ਸਫਾ ੯੬੮ ॥

(੮) ਪੰਚਾਇਣ ਕਾਇਆਂ ਪਲਟਿ, ਥਾਂਇ ਛੇਵੇ ਕੀਓ ਨਿਵਾਸੁ ॥
ਅਉਤਰਿਆ ਅਉਤਾਰ ਲੈ, ਬਾਲ ਰੂਪ ਸਭ ਗਣ ਤਾਸੁ ॥
ਪਿਛੇ ਕੁਦਰਤਿ ਘੜੀਅਨੁ, ਧਰਿ ਤਕੜ ਤੋਲਿਆ ਆਕਾਸੁ ॥
ਦਿਨਸੁ ਚੜਾਇਅਨ ਰਾਤਿ ਘੱਤਿ, ਕੁਦਰਤਿ ਕੀਓਨ ਪ੍ਰਗਾਸੁ ॥
ਆਈ ਵਾਉ ਨ ਡੋਲਈ, ਪਰਬਤ ਜਿਵੈਂ ਕਉਲਾਸੁ ॥
ਨਾਨਕ ਅੰਗਦ ਅਮਰਦਾਸ, ਗੁਰ ਅਰਜੁਨ ਤੂ ਰਾਮਦਾਸੁ ॥
ਪੰਚਾਇਣ ਕਾਇਆ ਪਲਟਿ, ਥਾਇ ਛਿਵੰ ਕੀਓ ਨਿਵਾਸੁ ॥੯॥
ਅੰਬਰ ਧਰਤਿ ਵਿਛੋੜਿਅਨੁ, ਵਿਣ ਥਮਾਂ ਗਗਨੁ ਖਲੋਇਆ ॥
ਬਾਬੈ ਤੂ ਵਡਿਆਇਓ, ਸੁਵਨੀ ਖਿਵੈ ਚੰਦੋਆ ॥
ਚਉਦਹ ਰਤਨ ਨਿਕਾਲਿਉਨ, ਕਲਿ ਅੰਦਰਿ ਚਾਨਣੁ ਹੋਆ ॥
ਅਗੇ ਡੁਬੀ ਜਾਂਦੀ ਸੀ ਮੇਦਨੀ, ਦੇ ਹੱਥੀਂ ਆਪ ਖਲੋਆ ॥
ਨਾਨਕ ਅੰਗਦ ਅਮਰ ਗੁਰ ਰਾਮਦਾਸ, ਗੁਰ ਅਰਜੁਣ ਸਭਿ ਆਪੋਂ ਹੋਆ ॥

ਪੰਚਾਇਣ ਆਪ ਵਰਤਿਆ, ਛਿਅ ਪੁਰਖੁ ਭੀ ਆਪੇ ਹੋਆ ॥ ੧੦॥੧॥੩॥

(੮) ਪ੍ਰੈਂਤ ਦੀ ਬੀੜ ਦੇ ਸਫੇ ੯੭੦, ਸਤਰ ੧੩॥ ਤੋਂ ਅਗੇ ਇਹ ਪਾਠ ਹੈ :—

॥੩॥ ਅਖਰ ਸਾਚੇ ਬੇਦ ਭੀ ਸਾਚਾ, ਤਿਨ ਕਾ ਕਹਿਆ ਤੂ ਕਿਊ ਨ ਕਰਹਿ ॥
ਕਹਤੁ ਕਬੀਰ ਸੁਨਹੁ ਰੇ ਸੰਤਹੁ ! ਭਾਰ ਉਠਾਈ ਲੀਏ ਫਿਰਹਿ ॥੪॥੫॥

(੯) × ×॥੧੨੭॥੩॥੯॥ ਮਲਾਰ ਮਹਲਾ ੫॥
ਪ੍ਰਾਨ ਮਾਨ ਪ੍ਰਿਅ ਪ੍ਰੀਤਿ ਚੀਤਿ ॥੧॥
ਜਾਪ ਤਾਪ ਧਿਆਨੁ ਮੋਰੈ, ਮਨਿ ਬਨੀ ਰੀ ਪ੍ਰੀਤਿ॥੧॥ਰਹਾਉ॥
ਲੋਭੁ ਮੋਹੁ ਨਾਠੇ, ਭਰਮ ਮਿਟੀ ਭੀਤਿ ॥੨॥
ਸਹਜ ਸੂਖ ਅਨੰਦੁ ਘਨੋ, ਨਾਨਕ ਗਨ ਗਾਉ ਨੀਤ ॥੩॥੯॥੩੧॥
ਮ: ੧॥੯॥ ਮ; ੩॥੧੩॥ ਮ; ੪॥੯॥ ਜੋੜ ੬੨॥
(ਪ੍ਰਾਚੀਨ ਬੀੜਾਂ ਸਫਾ ੨੨)

(੧੦) ਬੈਂਤ ॥

ਚੁਅੰ ਬਾ ਸਿਫਲ ਗੋਇ ਬਲੁਤਫੋ ਖੁਸ਼ੀ ॥
ਫ਼ਜੰ਼ ਗਰਦ ਦਸਿ ਕਿ ਬਰ ਗਰਦਨ ਕਸ਼ੀ ॥੧॥੫੨॥
ਕ੍ਰਿਪਾ ਅਨੁਗ੍ਰਹ ਸਾਥਿ ਜੋ ਕਰਤ ਦੀਨ ਸਿਉਂ ਬਾਤ ॥
ਉਚੀ ਗ੍ਰੀਵਾ ਗਰਬ ਫੁਨਿ ਬੇਗ ਤਾਹਿ ਬਢ ਜਾਤ ॥੨॥੫੩॥
(ਸਲੋਕ ਮ: ੯)

× × × ×
× × × ਇਹ ਜਗ ਕਿਸੀ ਕਾ ਨਾਹਿ ॥
ਹਰਿ ਕੇ ਭਗਤ ਅਨੰਦ ਮੈ ਹਰਖ ਸੋਗ ਮੈ ਨਾਹਿ ॥੫੮॥
(ਸਲੋਕ ਮ: ੯)

(ਬੀਤ ਨੰ: ੩੮ ਸਿਖ ਰੈਫਰੈਂਸ ਲਾਇਬ੍ਰੇਰੀ ਅਮ੍ਰਿਤਸਰ)

(੧੧) ਕਬੀਰ ਰਾਮ ਨਾਮ ਕੈ ਪਟੰਤਰੈ, ਲੈਬੇ ਕਉ ਕਿਛੁ ਨਾਹਿ ॥
ਕਿਆ ਲੇ ਗੁਰੁ ਸੰਤੋਖ ਦੇਇ, ਚਉਪ ਰਹੀ ਮਨ ਮਾਹਿ ॥੨੪੩॥੧॥
(ਸਲੋਕ ਕਬੀਰ ਜੀ)

## ਗ਼ਲਤੀ ਨੰ. ੧

ਆਦਿ ਸ੍ਰੀ ਗੁਰੂ ਗੰਥ ਸਾਹਿਬ ਜੀ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ ਨਾਮੇ ਪੁਸਤਕ ਵਿੱਚ ਬੀੜ ਨੰ. ੧੩ ਵਿਚ ਭਾਈ ਕੀ ਡਰੌਲੀ ਜ਼ਿਲਾ ਫ਼ਿਰੋਜ਼ਪੁਰ ਨਦ ਚੰਦ ਵਾਲੀ ਬੀੜ ਦਾ ਜ਼ਿਕਰ ਲਿਖ ਕੇ ਛਾਪ ਚੁਕੇ ਹਾਂ। ਉਸ ਵਿਚ ਨਿਗਾ ਦੇ ਭੁਲੇਖੇ ਕਾਰਣ ਇਕ ਵਡੀ ਭਾਰੀ ਭੁੱਲ ਮੈਥੋਂ ਹੋਈ ਹੈ, ਉਸਦੀ ਦਬਾਰਾ ੮-੩-੭੧ ਨੂੰ ਜਾ ਕੇ ਪੜਤਾਲ ਕੀਤੀ, ਪਹਿਲਾ ਸੰਮਤ ੧੭੫੫' ਗ਼ਲਤ ਹੈ ਬੀੜ ਦੇ ਸੰਮਤ ਦਾ ਸ਼ੁੱਧ ਪਾਠ 'ਸੰਬਤੁ ੧੭੪੫ ਮਿਤੀ ਭਾਦਉ ਸੁਦੀ ਪ॥ ਸੋਮਵਾਰ ਲਿਖਿ ਪਹੁਤੇ' ਹੈ। ਏਸ ਬੀੜ ਵਿੱਚੋਂ ਹੋਰ ਇਹ ਵਿਚਾਰ ਵਾਲੀ ਗੱਲ ਮਿਲੀ ਹੈ ਕਿ ਏਸ ਵਿੱਚ 'ਦੁਲੈਂਕੜੇ' ਕਿਤੇ ਤਾਂ ਪੰਜਾਬੀ ਦੇ ਮੌਜੂਦਾ ਰੂਪ ਵਾਲੇ ਨੇ ਅਤੇ ਕਿਤੇ ਹਿੰਦੀ ਦੇ ਰੂਪ ਵਾਲੇ ਹੀ ਨੇ।

ਯਥਾ—(੧) 'ਪੁਤ੍ਰ ਮੀਤ ਧਨੁ "ਕਿਛੂ" ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ' (ਪੰਨਾ ੪੦੩) (੨) ਅਉਧੂ ਸੋ ਜੋਗੀ ਗੁਰੁ ਮੇਰਾ ॥ ਇਸ ਪਦ ਕਾ ਕਰੇ ਨਿਬੇਰਾ ॥੧॥ਰਹਾਉ। (ਸੋਰਠਿ ਕਬੀਰ ਪੰਨਾ ੩੧੬ ॥) ਪਾਠ ਹੈ ॥ (੩) ਮਹਲਾ ੨॥ ਉਦੋ ਸਾਹੇ ਕਿਆ × × (ਪੰਨਾ ੬੭੧ ਸਲੋਕ ਵਾਰਾਂ ਤੋਂ ਵਧੀਕ ਮ. ੧।

ਨੋਟ—ਸ੍ਰ. ਜੰਗ ਸਿੰਘ ਜੀ ਨੇ ਦਸਿਆ ਕਿ ਮਹਾਰਾਜਾ ਪਟਿਆਲਾ ਨੇ ਭੋਜ ਪਤ੍ਰ ਨਾਲ ਹਾਸ਼ੀਆ ਲਗਵਾਇਆ ਸੀ, ਪਰ ਇਸ ਦਾ ਹਾਸ਼ੀਆ ਅਡਰਾ ਹੈ ਹੀ ਨਹੀਂ। ਹੈਰਾਨੀ ਏਸ ਗਲੋਂ ਵੀ ਔਂਦੀ ਹੈ ਕਿ ਜਿਨਾ ਪਾਸ ਬੀੜ ਹਰ ਵੇਲੇ ਮੌਜੂਦ ਹੈ, ਉਹਨਾਂ ਨੂੰ ਵੀ ਇਹ ਪਤਾ ਨਹੀਂ ਕਿ ਇਹਦਾ ਹਾਸ਼ੀਆ ਅਡਰਾ ਹੈ ਯਾ ਨਹੀਂ। ਹਾਂ, ਮਲੋਟ ਵਾਲਿਆਂ ਸੰਤਾਂ ਨੇ ਪਲਾਸਟਿਕ ਲਿਫ਼ਾਫ਼ਿਆਂ ਵਾਲਾ ਕਾਗਜ਼ ਹਰ ਪਤਰੇ ਉਤੇ ਚੜ੍ਹਾ ਦਿੱਤਾ ਹੈ। ਪਰ ਜੇ ਕਰਤਾਰਪੁਰ ਵਾਂਗੂ ਧਨ ਖਰਚ ਕੇ ਮਸ਼ੀਨ ਨਾਲ ਕਾਗਜ਼ ਚੜ੍ਹਾਇਆ ਜਾਂਦਾ ਤਾਂ ਬੀੜ ਦੀ ਉਮਰ ਬਹੁਤ ਵਧ ਜਾਂਦੀ ॥

## ਗ਼ਲਤੀ ਨੰ. ੨

'ਪੁਰਾਤਨ ਬੀੜਾਂ ਤੇ ਵਿਚਾਰ' ਦਾ ਜਦੋਂ ਪ੍ਰੈਸ ਵਿੱਚ ਖਰੜਾ ਦਿੱਤਾ ਗਿਆ

ਤਾਂ ਕੰਪੋਜ਼ੀਟਰਾਂ ਦੀ ਅਣਗਹਲੀ ਦੀ ਵਜ਼ਾ ਨਾਲ ਨੰ. ੧੬ ਦੀ ਬੀੜ ਦੀ ਹਾਲਤ ਵਾਲਾ ਪਤ੍ਰਾ ਗੁੰਮ ਹੋ ਗਿਆ ਸੀ। ਜਿਹੜਾ ਕਿ ਮੈਨੂੰ ਹੁਣ ਵੀ ਯਾਦ ਨਹੀਂ, ਹਾਲਾਂ ਕਿ ਮੈਂ ਬੇਅੰਤ ਅਲੌਕਿਕ ਤੋਂ ਅਲੌਕਿਕ ਬੀੜਾਂ ਦੇ ਦਰਸ਼ਣ ਕੀਤੇ ਨੇ। ਪਰ ਏਸ ਕਮੀ ਨੂੰ ਪੂਰਾ ਕਰਨ ਵਾਸਤੇ ਸਿਰਫ ਜ਼ਬਾਨੀ ਹੀ ਯਾਦ ਦਾਸ਼ਤ ਤੋਂ ਲਿਖਦਾ ਹਾਂ।

ਚਿੱਟਾ ਅਖਾੜਾ ਬਾਜ਼ਾਰ ਮਾਈ ਸੇਵਾਂ ਅਮ੍ਰਿਤਸਰ ਵਿੱਚ ਦੋ ਬੀੜਾਂ ਪੁਰਾਤਨਿ ਹੱਥ ਲਿਖਤ ਦੀਆਂ ਹਨ। ਇਹ ਦੋਵੇਂ ਹੀ ਦੂਹੁੰ ਦੂਹੁੰ ਹਿੱਸਿਆਂ ਵਿੱਚ ਜਿਲਦ ਬੱਧੀਆਂ ਹੋਈਆਂ ਨੇ। ਦੋਹਾਂ ਤੇ ਲਿਖਣ ਦਾ ਕੋਈ ਸੰਮਤ ਅਤੇ ਕਿਸੇ ਲਿਖਾਰੀ ਦਾ ਨਾਮ ਨਹੀਂ ਹੈ। ਪਰ ਦੋਹਾਂ ਵਿੱਚ ਹੀ।

(ੳ) ਧਨਾਸਰੀ ਵਿੱਚ ਸ੍ਰੀ ਨਾਮਦੇਵ ਜੀ ਦਾ ਸ਼ਬਦ "ਸਾਤ ਸਮੁੰਦ ਜਾ ਕੀ ਹੈ ਕਿਰਣੀ X X" ਹੈ।

(ਅ) ਦੋਹਾਂ ਵਿਚ ਹੀ :—

'ਸੁ ਕਹੁ ਕਲ ਗੁਰ ਸੇਵੀਐ' ਪਾਠ ਹੈ।

ਹੁਣ ਅੱਗੇ ਬਾਕੀ ਬੀੜਾਂ ਦੇ ਨੰਬਰ ਪਹਿਲੇ ਹਿੱਸੇ ਨੂੰ ਨਾਲ ਮਿਲਾ ਕੇ ੪੧ ਤੋਂ ਸ਼ੁਰੂ ਕੀਤੇ ਹਨ।

੨੧-੯-੭੦

ਸ੍ਵਾਮੀ ਹਰਿਨਾਮ ਦਾਸ ਉਦਾਸੀਨ,
ਕਾਂਤੇਸ਼ ਆਯੁਰਵੈਦਿਕ ਫਾਰਮੇਸੀ,
ਕਪੂਰਥਲਾ [ਪੰਜਾਬ]

--.—--

# ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ, ਭਾਗ ੨

## ਬੀੜ ਨੰ: ੪੧

ਇਹ ਬੀੜ ਕੇਂਦ੍ਰੀ ਸਿਖ ਅਜਾਯਬ ਘਰ ਅਮ੍ਰਿਤਸਰ ਜੀ ਵਿੱਚ ਐਸ ਵੇਲੇ ਇਕ ਸ਼ੀਸ਼ੇ ਦੇ ਬਕਸੇ ਵਿੱਚ ਰਖੀ ਹੋਈ ਹੈ। ਏਸ ਬੀੜ ਨੂੰ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਦੇ ਦਸਤਖਤਾਂ ਵਾਲੀ ਜਾਣ ਕੇ ਸਤਕਾਰਿਆ ਜਾ ਰਿਹਾ ਹੈ। ਇਹ ਸ਼੍ਰੀਮਾਨ: ਗਿਆਨੀ ਅਜਮੇਰ ਸਿੰਘ ਜੀ ਸਾਗਰ ਪਿੰਡ ਜੰਗੀ ਈਸਾਪੁਰ ਤਹਿਸੀਲ ਰਾਜਪੁਰਾ (ਪਟਿਆਲਾ) ਪਾਸੋਂ ਕੇਂਦ੍ਰੀ ਸਿਖ ਅਜਾਯਬ ਘਰ ਨੇ ਪ੍ਰਾਪਤਿ ਕੀਤੀ ਹੈ ਅਤੇ ਇਸ ਸਥਾਨ ਤੇ ਸੁਸ਼ੋਭਿਤ ਕੀਤਾ ਹੈ। ਮੈਂ ਏਸ ਦੀ ਰੀਸਰਚ ੧੨-੧੨-੬੯ ਨੂੰ ਕੀਤੀ ਹੈ। ਜੋ ਹੇਠ ਲਿਖੇ ਅਨੁਸਾਰ ਹੈ।

(੧) ਏਸ ਬੀੜ ਦੇ ਤਤਕਰੇ ਦੇ ਅੱਠ ਪਤ੍ਰੇ ਨਹੀਂ ਹਨ, ਜਿਸ ਵਾਸਤੇ ਲਿਖਤ ਦਾ ਸੰਮਤ, ਲਿਖਾਰੀ ਦਾ ਨਾਮ ਆਦਿ ਮੁੱਢਲੀ ਵਾਕਫੀ ਪ੍ਰਾਪਤਿ ਨਹੀਂ ਹੋ ਸਕੀ। (੨) ਭਗਤ ਬਾਣੀ ਦਾ ਤਤਕਰਾ ਏਸ ਵਿੱਚ ਵੀ ਪੂਰਾ ਨਹੀਂ ਹੈ, ਸਿਰਫ '੧ ਬਾਣੀ ਭਗਤਾ ਕੀ ਪਤਿ' ਅਥਵਾ '੧ ਬਾਣੀ ਭਗਤਾ ਕੀ' ਹੀ ਲਿਖਿਆ ਹੋਇਆ ਹੈ। (੩) ਬੀੜ ਦਾ ਆਰੰਭ ਰਾਗ ਗੋਂਡ ਤੋਂ ਹੁੰਦਾ ਹੈ। ਪਰ ਇਹ ਬੀੜ ਸੁਰ ਸਿੰਘ ਜਿਲਾ ਅਮ੍ਰਿਤਸਰ ਸ਼੍ਰੀ ਬਿਧੀ ਚੰਦ ਜੀ ਵਾਲੀ ਬੀੜ ਦਾ ਹਿੱਸਾ ਨਹੀਂ ਹੈ, ਏਸ ਦੇ ਅੱਖਰਾਂ ਦੀ ਬਣਤ੍ਰ ਅਤੇ ਉਸ ਦੇ ਅੱਖਰਾਂ ਦੀ ਬਣਤ੍ਰ ਅੱਡ ਅੱਡ ਲਿਖਾਰੀਆਂ ਦੀਆਂ ਲਿਖੀਆਂ ਹੋਈਆਂ ਦੋਵੇਂ ਬੀੜਾਂ ਸਾਬਤ ਕਰਦੇ ਹਨ। (੪) ਅੰਗ ਤਤਕਰੇ ਤੋਂ ਹੀ ਸ਼ੁਰੂ ਕੀਤੇ ਹੋਏ ਨੇ ਅਤੇ ਬਾਣੀ ਦਾ ਪ੍ਰਾਰੰਭਕ ਪੰਨਾ ੧੫ ਹੈ। ਕਰਤਾਰਪੁਰ ਅਤੇ ਬੜੰਤ ਦੀਆਂ ਬੀੜਾਂ ਵਾਂਗੁ ਹੀ ਪੰਨਿਆਂ ਦੇ ਅੰਗ ਖੱਬੇ ਪਾਸੇ ਹਨ ਅਤੇ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਨਹੀਂ ਹੈ। ਤਤਕਰਾ ਪੰਨੇ ੧੧ ਤੇ ਸਮਾਪਤਿ ਹੋ

ਚੁਕਾ ਹੈ, ਅੱਗੋ ਪੰਨਾ ੧੨ ਨਹੀਂ ਹੈ, ੧੩ ਅਤੇ ੧੪ ਅਤੇ ੧੫ ਦੇ ਪੰਨੇ ਲੇਵੀ ਨਾਲ ਜੋੜ ਕੇ ਇਕੱਠੇ ਕੀਤੇ ਹੋਏ ਨੇਂ। (੬) ਪੰਨਾ ੨੦, ਦਾ ਅੱਧਾ ਪਤ੍ਰਾ ਸਫੇਦਾ ਛੱਡ ਕੇ ਫੇਰ ਗੋਂਡ ਰਾਗ ਦੀ ਭਗਤ ਬਾਣੀ ਦਾ ਆਰੰਭ ਕੀਤਾ ਹੋਇਆ ਹੈ। (੭) ਪੰਨਾ ੨੩ ਦਾ ਅੱਧਾ ਪਤ੍ਰਾ, ੨੪ ਅਤੇ ੨੫ ਦਾ ਅੱਧਅੱਧਾ ਪਤ੍ਰਾ ਸਫੇਦ ਹੀ ਨੇਂ (੮) ਹਰ ਮਹਲੇ ਦੀ ਬਾਣੀ ਪਿਛੋਂ ਕੁਝ ਨਾ ਕੁਝ ਸਫੇਦਾ ਛੱਡਿਆ ਹੋਇਆ ਹੈ। (੯) 'ਰਣਝੁੰਝਨੜਾ' ਛੰਤ ਦੀ ਕੋਈ ਵੀ ਤੁਕ ਨਹੀਂ ਹੈ। (੧੦) ਲਿਖਤ ਵਿੱਚ ਹਾਹਾ ਖ਼ਮਦਾਰ ਹੈ ਪਰ ਲੱਲਾ ਅਤੇ ਕੰਨ੍ਹਾ ਪੁਰਾਤਨਿ ਲਿਖਤ ਭਾਈ ਬੰਨੋ ਜੀ ਦੀ ਬੀੜ ਨਾਲ ਨਹੀਂ ਮਿਲਦਾ (੧੧) ਹਰ ਇਕ ਭਗਤ ਦੀ ਬਾਣੀ ਤੋਂ ਪਿਛੋਂ ਵੀ ਕੁਝ ਨ ਕੁਝ ਸਫੇਦਾ ਛੱਡਿਆ ਹੋਇਆ ਹੈ। (੧੨) ਪੰਨੇ ੮੫ ਉਤੇ ਸਿਰਫ '੧ਓ ਸਤਿਗੁਰ ਪ੍ਰਸਾਦਿ' ਹੀ ਲਿਖ ਛਡਿਆ ਹੋਇਆ ਹੈ। (੧੩) ਬੀੜ ਦੇ ਸੰਪੂਰਣ ਮੰਗਲ ਸਜੇ ਪਾਸੇ ਹਨ ਪਰ ਕਿਤੇ ਕਿਤੇ ਉਪਰ ਵੀ ਹਨ ਜਿਵੇਂ ਕਿ 'ਬਸੰਤ ਕੀ ਵਾਰ ਮਹਲਾ ੫' ਦਾ ਮੰਗਲ ਉਪਰ ਹੈ ਵੇਖੋ ਪੰਨਾ ੧੯੨। (੧੪) ਪੰਨੇ ੧੪੩ ਉਤੇ' ਮਾਰੂ ਕਬੀਰ ਜੀਉ ॥ ਜਿਨਿ ਗੜੁ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥੧॥ ਦੇ ਅੱਗੇ ਇੱਕ ਸਤਰ ਸਫੇਦਾ ਛੱਡਿਆ ਹੋਇਆ ਹੈ, ਜਿਸ ਤੋਂ ਲਿਖਾਰੀ ਦਾ ਸ਼ੱਕ ਪ੍ਰਤੀਤਿ ਹੋ ਗਿਆ ਹੈ ਕਿ ਏਥੇ ਇੱਕ ਤੁਕ ਦਾ ਪਾਠ ਪਹਿਲੇ ਲਿਖਾਰੀ ਦੀ ਭੁੱਲ ਨਾਲ ਨਹੀਂ ਲਿਖਿਆ ਗਿਆ, ਜਦੋਂ ਪਾਠ ਮਿਲ ਜਾਏਗਾ ਤਾਂ ਸਫੇਦ ਥਾਂ ਤੇ ਲਿਖ ਲਿਆ ਜਾਵੇਗਾ। (੧੫) ਮਾਰੂ ਸ਼੍ਰੀ ਕਬੀਰ ਜੀ ਦੀ ਬਾਣੀ ਸਾਰੀ ਇਕੋ ਥਾਂ ਹੈ, ਸ਼੍ਰੀ ਕਬੀਰ ਜੀ ਦੇ ਸ਼ਬਦ ੧੧ ਗਿਣੇ ਹੋਏ ਨੇ 'ਗਗਨ ਦਮਾਮਾ ਬਾਜਿਓ' ਵਾਲੇ ਸ਼ਲੋਕਾਂ, ਦੇ ਨੰਬਰ ਅੱਡਰੇ ਹਨ। (੧੬) ਮਾਰੂ ਸ਼੍ਰੀ ਨਾਮਦੇਵ ਜੀ ਦਾ ਇਕੋ ਸ਼ਬਦ 'ਚਾਰਿ ਮੁਕਤਿ ਚਾਰੈ+++' ਹੀ ਹੈ। (੧੭) ਪੰਨੇ ੧੪੫ ਉਤੇ ਸ਼੍ਰੀ ਜੈਦੇਵ ਜੀ ਦੇ ਸ਼ਬਦ ਦਾ ਪਾਠ 'ਬਦਤਿ ਜੈਦੇਉ ਜੈਦੇਵ ਕਉ ਰੰਮਿਆ' ਹੈ। (੧੮) ਕਿਤੇ ਕਿਤੇ ਹੋਰ ਲਿਖਾਰੀ ਦੇ ਅੱਖਰ ਵੀ ਹਨ। ਜਿਵੇਂ ਕਿ ਪੰਨੇ ੧੬੫ ਉਤੇ 'ਰਾਗੁ ਭੈਰਉ ਮਹਲਾ ੩ ਘਰੁ ੧' ਪਾਠ ਤਾਂ ਪਹਿਲੇ ਲਿਖਾਰੀ ਦਾ ਲਿਖਿਆ ਹੋਇਆ ਹੈ, ਪਰ ਫੇਰ ਕਿਸੇ ਹੋਰ ਨੇ 'ਚਉਪਦਾ' ਪਾਠ ਵੀ ਲਿਖਿਆ ਹੋਇਆ ਹੈ'। (੧੯) ਪੰਨੇ ੧੭੫ ਉਪਰ 'ਭੈਰਉ' ਮਹਲਾ ੫॥ ਜੋ ਪਾਥਰ ਕਉ ਕਹਤੇ ਦੇਵ××× (੨੦) ਪੰਨੇ ੧੮੬ ਉਤੇ 'ਚਉਪਦੇ' ਹੋਰ ਦਾ ਲਿਖਿਆ ਹੋਇਆ ਹੈ। (੨੧) 'ਛਾਡਿ ਮਨ ਹਰਿ ਬਿਮੁਖਨ ਕੋ ਸੰਗ' ਦੀ ਤੁਕ ਵੀ ਸਾਰੰਗ ਵਿੱਚ ਨਹੀਂ ਹੈ। (੨੭) ਸਾਰੰਗ ਰਾਗ ਵਿਚ ਸ਼੍ਰੀ ਕਬੀਰ ਜੀ ਦਾ ਸ਼ਬਦ

